੧ ਓ ਵਾਹਿਗੁਰੂ ਜੀ ਕੀ ਫਤਹ ॥

ਨਾਵਲ

# ਭੂਤਨਾਥ

ਦੀ ਜੀਵਨੀ

ਭਾਗ ੨

ਕਰਤਾ ਬਾ: ਦੇਵਕੀਨੰਦਨ ਬਨਾਰਸ

ਉਲਥਾਕਾਰ

ਭਾ: ਸੁੰਦਰ ਸਿੰਘ ਹਕੀਮ 'ਖੁਸ਼ਦਿਲ'

ਚੌਕ ਬਾਬਾ ਅਟੱਲ ਅੰਮ੍ਰਿਤਸਰ

ਪ੍ਰਕਾਸ਼ਕ!

ਭਾਈ ਚਤਰ ਸਿੰਘ ਜੀਵਨ ਸਿੰਘ

ਪੁਸਤਕਾਂ ਵਾਲੇ ਬਜ਼ਾਰ ਮਾਈ ਸੇਵਾਂ ਅੰਮ੍ਰਿਤਸਰ

ਅਤੇ

ਭਾਈ ਪ੍ਰਤਾਪ ਸਿੰਘ ਸੁੰਦਰ ਸਿੰਘ

ਪੁਸਤਕਾਂ ਵਾਲੇ ਬਜ਼ਾਰ ਮਾਈ ਸੇਵਾਂ ਅੰਮ੍ਰਿਤਸਰ ॥

ਮੁੱਲ ॥)

੧ ੴ ਵਾਹਿਗੁਰੂ ਜੀ ਕੀ ਫਤਹ ॥

ਨਾਵਲ

# ਭੂਤਨਾਥ

ਦੀ ਜੀਵਨੀ

ਭਾਗ ੨

ਕਰਤਾ ਬਾ: ਦੇਵਕੀਨੰਦਨ ਬਨਾਰਸ

ਉਲਥਾਕਾਰ

ਭਾ: ਸੁੰਦਰ ਸਿੰਘ ਹਕੀਮ 'ਖੁਸ਼ਦਿਲ'

ਚੌਕ ਬਾਬਾ ਅਟੱਲ ਅੰਮ੍ਰਿਤਸਰ

ਪ੍ਰਕਾਸ਼ਕ।

ਭਾਈ ਚਤਰ ਸਿੰਘ ਜੀਵਨ ਸਿੰਘ

ਪੁਸਤਕਾਂ ਵਾਲੇ ਬਜ਼ਾਰ ਮਾਈ ਸੇਵਾਂ ਅੰਮ੍ਰਿਤਸਰ

ਅਤੇ

ਭਾਈ ਪ੍ਰਤਾਪ ਸਿੰਘ ਸੁੰਦਰ ਸਿੰਘ

ਪੁਸਤਕਾਂ ਵਾਲੇ ਬਜ਼ਾਰ ਮਾਈ ਸੇਵਾਂ ਅੰਮ੍ਰਿਤਸਰ ॥

ਮੁੱਲ ॥)

"ਗੁਰੂ ਖਾਲਸਾ ਪ੍ਰੈਸ" ਅੰਮ੍ਰਿਤਸਰ ਵਿਚ
ਸਰਦਾਰ ਪ੍ਰੀਤਮ ਸਿੰਘ ਮੈਨੇਜਰ ਤੇ ਪ੍ਰਿੰਟਰ ਦੇ
ਯਤਨ ਨਾਲ ਛਪੀ ॥

ੴ ਸਤਿਗੁਰਪ੍ਰਸਾਦਿ ॥

# ਭੂਤ ਨਾਥ ਦੀ ਜੀਵਨੀ!

## ਭਾਗ ਦੂਸਰਾ

ਦਾ ਬਟੂਆ ਭੀ ਏਥੋਂ ਲੈ ਜਾਕੇ ਉਸਨੂੰ ਦੇ ਦਿਤਾ। ਅਜੇਹਾ ਕਰਨ ਤੇ ਭੀ ਜਦ ਭੂਤ ਨਾਥ ਨੇ ਉਸਨੂੰ ਸੁੱਕਾ ਟਰਕਾ ਦਿਤਾ, ਤਦ ਉਸਨੂੰ ਹੋਸ਼ ਆਈ ਤੇ ਮਨ ਵਿਚ ਘ੍ਰਿਣਾ ਹੋ ਗਈ ਤੇ ਇਸਨੇ ਜ਼ਹਿਰ ਖਾ ਲਈ, ਜਦ ਜ਼ਹਿਰ ਦਾ ਪੂਰਾ੨ ਅਸਰ ਹੋ ਗਿਆ ਤਦ ਸਾਨੂੰ ਮਿਲਣ ਤੇ ਆਪਣਾ ਪਾਪ ਦਸਣ ਲਈ ਆਈ, ਉਸਨੂੰ ਏਥੇ ਆਇਆਂ ਬਹੁਤਾ ਚਿਰ ਨਹੀਂ ਹੋਇਆ।

ਬਿਮਲਾ—(ਮਥੇ ਤੇ ਹਥ ਮਾਰਕੇ) ਹਾਇ! ਇਸ ਚੰਡਾਲਣੀ ਨੇ ਤਾਂ ਬਹੁਤ ਹੀ ਬੁਰਾ ਕੀਤਾ ਹੈ, ਕੀ ਪਤਾ ਹੈ ਜੋ ਕੁਛ ਇਸਤੋਂ ਭੀ ਵਧੀਕ ਕਰ ਗੁਜ਼ਰੀ ਹੋਵੇ? ਜਿਸ ਭੇਤ ਨੂੰ ਲੁਕਾਉਣ ਵਾਸਤੇ ਐਤਨੇ ਢੰਗ ਰਚੇ ਗਏ, ਅਜ ਇਸ ਪਾਪਨ ਨੇ ਸੁਖੈਨ ਹੀ ਉਸਦਾ ਸਤਯਾਨਾਸ ਕਰ ਦਿਤਾ। ਹਾਇ! ਹੁਣ ਭੂਤ ਨਾਥ ਜ਼ਰੂਰ ਹੀ ਸਾਡੇ ਪੰਜੇ ਵਿਚੋਂ ਨਿਕਲ ਗਿਆ ਹੋਵੇਗਾ। ਜਦ ਉਸਦਾ ਇਜਾਰੀ ਦਾ ਬਟੂਆ ਮਿਲ ਗਿਆ ਤਾਂ ਉਹ ਜ਼ਰੂਰ ਹੀ ਕੈਦਖਾਨੇ ਵਿਚੋਂ ਨਿਕਲ ਗਿਆ ਹੋਵੇਗਾ। ਓਹ ਬਹੁਤ ਹੀ ਚਲਾਕ ਹੈ, ਤੇ ਉਸਦੀ ਚਲਾਕੀ ਵਿਚ ਫਸਕੇ ਚੰਦੋ ਨੇ ਸਾਨੂੰ ਭੀ ਉਜਾੜਿਆ ਤੇ ਆਪ ਭੀ ਦੀਨ ਦੁਨੀਆਂ ਦੋਹਾਂ ਤੋਂ ਵਾਂਜੀ ਗਈ।

ਕਲਾ—ਜੀ ਹਾਂ, ਭਾਵੇਂ ਇਸ ਗੱਲ ਦੀ ਆਸ਼ਾ ਨਹੀਂ ਕਿ ਭੂਤ ਨਾਥ ਇਸ ਘਾਟੀ ਤੋਂ ਬਾਹਰ ਨਿਕਲ ਜਾਵੇਗਾ, ਪ੍ਰੰਤੂ ਓਸਦਾ ਕੈਦਖਾਨੇ ਤੋਂ ਬਾਹਰ ਨਿਕਲ ਜਾਣਾ ਭੀ ਕੋਈ ਘਟ ਬਖੇੜਾ ਨਹੀਂ। ਸਭ ਤੋਂ ਭੈੜੀ ਗਲ ਤਾਂ ਇਹ ਹੈ ਕਿ ਸਾਡਾ ਭੇਤ ਉਸਨੂੰ ਮਲੂਮ ਹੋ ਗਿਆ। ਉਫ! ਅਜੇਹੀ ਹਨੇਰੀ ਰਾਤ ਵਿਚ ਕਿਸ ਦੀ ਹਿੰਮਤ ਪੈਂਦੀ ਹੈ ਕਿ ਕੱਲੀ ਜਾਕੇ ਭੂਤ ਨਾਥ ਦਾ ਹਾਲ ਮਲੂਮ ਕਰੇ। ਜੇ ਉਹ ਛੁਟ ਗਿਆ ਹੋਵੇਗਾ ਤਾਂ ਜ਼ਰੂਰ ਏਥੇ ਕਿਤੇ ਹੀ ਲੁਕਿਆ ਹੋਵੇਗਾ, ਕੋਈ ਹੈਰਾਨੀ ਨਹੀਂ ਕਿ ਸੂਰਜ ਨਿਕਲਦੇ ਤਕ ਉਹ ਕੁਛ ਬਖੇੜਾ... ... ...

ਬਿਮਲਾ—ਮੈਂ ਭੀ ਏਹੋ ਸੋਚਦੀ ਹਾਂ, (ਚੰਦੋ ਦੇ ਪਾਸ ਪਹੁੰਚ ਕੇ) ਹਾਇ! ਸ਼ੈਤਾਨ ਦੀਏ ਬੱਚੀਏ। ਤੂੰ ਇਹ ਕੀ ਕੀਤਾ, ਹਾਇ! ਜੇ ਤੂੰ ਜੀਉਂਦੀ ਹੁੰਦੀ ਤਾਂ ਮੈਂ ਤੈਨੂੰ ਪੁਛਦੀ ਕਿ ਚੰਡਾਲ-ਣੀਏਂ ਤੂੰ ਇਤਨਾ ਹੀ ਕਾਰਾ ਕੀਤਾ ਹੈ ਕਿ ਕੁਛ ਹੋਰ ਭੀ?

ਚੰਦੋ ਭਾਵੇਂ ਮੌਤ ਨੂੰ ਉਡੀਕ ਰਹੀ ਸੀ ਅਰ ਓਸਦੀ ਜਾਨ ਬਹੁਤ ਛੇਤੀ ਨਿਕਲਨ ਵਾਲੀ ਸੀ, ਪਰ ਉਹ ਕਲਾ ਤੇ ਬਿਮਲਾ ਦੀਆਂ ਗੱਲਾਂ ਸੁਣ ਰਹੀ ਸੀ, ਪ੍ਰੰਤੂ ਓਸ ਵਿਚ ਗੱਲ ਦਾ ਉਤਰ ਦੇਣ ਦੀ ਸਮੱਥ ਨਹੀਂ ਸੀ। ਉਸਨੇ ਬਿਮਲਾ ਦੀ ਛੇਕੜਲੀ ਗੱਲ ਸੁਣਕੇ ਅਖਾਂ ਖੋਲ ਦਿਤੀਆਂ ਅਰ ਬਿਮਲਾ ਵੱਲ ਵੇਖਕੇ ਮੂੰਹ ਖੋਲਿਆ, ਮਾਨੋਂ ਕੁਛ ਕਹਿਣਾ ਚਾਹੁੰਦੀ ਹੈ ਅਰ ਕਹਿਣ ਵਾਸਤੇ ਬਹੁਤ ਯਤਨ ਕਰ ਰਹੀ ਹੈ, ਪ੍ਰੰਤੂ ਉਸ ਵਿਚ ਇਤਨੀ ਹਿੰਮਤ ਨਹੀਂ ਸੀ, ਮੁੜ ਅਖਾਂ ਬੰਦ ਹੋ ਗਈਆਂ ਤੇ ਬੇ ਸੁਰਤ ਹੋ ਗਈ, ਬਸ ਵੇਖਦਿਆਂ ੨ ਪੰਜ ਸਤ ਹਿਚਕੀਆਂ ਲੈਕੇ ਕਲਾ ਤੇ ਬਿਮਲਾ ਦੇ ਸਾਹਮਣੇ ਹੀ ਚੰਦੋ ਨੇ ਪ੍ਰਾਨ ਦੇ ਦਿਤੇ।

ਹੁਣ ਕਲਾ ਤੇ ਬਿਮਲਾ ਨੂੰ ਇਹ ਚਿੰਤਾ ਹੋਈ ਕਿ ਜਿਸ ਤਰਾਂ ਹੋ ਸਕੇ ਛੇਤੀ ਹੀ ਚੰਦੋ ਦਾ ਸਸਕਾਰ ਆਦਿ ਕਰਕੇ ਭੂਤ ਨਾਥ ਦੀ ਭਾਲ ਕਰਨੀ ਚਾਹੀਏ, ਪ੍ਰੰਤੂ ਇੰਦ੍ਰਮਤੀ ਨੇ ਸਲਾਹ ਦਿਤੀ ਕਿ ਇਨ੍ਹਾਂ ਦੋਹਾਂ ਕੰਮਾਂ ਤੋਂ ਪਹਿਲੇ ਬੰਗਲੇ ਦੀ ਰਖਵਾਲੀ ਕੀਤੀ ਜਾਵੇ (ਜੋ ਇਸ ਘਾਟੀ ਦੇ ਵਿਚ-ਕਾਰ ਸੀ ਅਰ ਜਿਥੇ ਪਹਿਲੇ ਪਹਿਲ ਪ੍ਰਭਾਕਰ ਸਿੰਘ ਪਹੁੰਚਾ ਸੀ) ਕਿਉਂਕਿ ਉਥੇ ਬਹੁਤ ਸਾਰੀਆਂ ਜ਼ਰੂਰੀ ਚੀਜ਼ਾਂ ਰਖੀਆਂ ਹੋਈਆਂ ਹਨ ਤੇ ਨਾਲ ਹੀ ਉਥੋਂ ਹੀ ਬਹੁਤ ਸਾਰੇ ਭੇਤ ਖੁਲ੍ਹ ਸਕਦੇ ਹਨ।

ਇੰਦੂ ਦੀ ਇਸ ਸਲਾਹ ਨੂੰ ਦੋਹਾਂ ਭੈਣਾਂ ਨੇ ਪਸੰਦ ਕੀਤਾ ਅਰ ਤਿੰਨੇ ਇਸਤ੍ਰੀਆਂ ਸ਼ਸਤ੍ਰ ਤੇ ਹੋਰ ਜ਼ਰੂਰੀ ਚੀਜ਼ਾਂ ਨਾਲ ਲੈਕੇ ਉਸੇ ਗੁਪਤ ਰਸਤੇ ਬੰਗਲੇ ਵਿਚ ਪਹੁੰਚੀਆਂ।

ਇਸ ਬੰਗਲੇ ਦਾ ਪੂਰਾ ਹਾਲ ਅਸੀਂ ਅਗੇ ਲਿਖ ਚੁਕੇ ਹਾਂ। ਇਸ ਦੇ ਦਰਵਾਜ਼ੇ ਅਜੇਹੇ ਨਹੀਂ ਸਨ ਕਿ ਬੰਦ ਕਰ ਦੇਣ ਤੇ ਫੇਰ ਕੋਈ ਸੁਖੈਨ ਹੀ ਖੋਹਲ ਸਕੇ। ਵਾਸਤਵ ਵਿਚ ਇਹ ਬੰਗਲਾ ਇਕ ਛੋਟਾ ਜੇਹਾ ਤਲਿਸਮ ਹੀ ਸੀ। ਭਾਵੇਂ ਇਹ ਬੰਗਲਾ ਬੜੀ ਰਖਵਾਲੀ ਵਾਲੀ ਜਗਾ ਵਿਚ ਸੀ ਜਿਥੇ ਕਿਸੇ ਚੋਰ ਉਚੱਕੇ ਦਾ ਦਾਉ ਨਹੀਂ ਚਲ ਸਕਦਾ ਸੀ, ਪਰ ਫੇਰ ਭੀ ਉਸਦੀ ਰਾਖੀ ਲਈ ਕਈ ਦਾਸੀਆਂ ਮੁਕੱਰਰ ਸਨ, ਜੋ ਮਰਦਾਨਾ ਸੂਰਤ ਵਿਚ ਪਹਿਰੇਦਾਰੀ ਦੇ ਨਿਯਮ ਅਨੁਸਾਰ ਉਸਦੇ ਗਿਰਦ ਫਿਰਕੇ ਪਹਿਰਾ ਦੇਂਦੀਆਂ ਸਨ। ਕਲਾ ਬਿਮਲਾ ਤੇ ਇੰਦੂ ਨੇ ਓਥੇ ਪਹੁੰਚਕੇ ਉਸਦੇ ਬੂਹੇ ਬੰਦ ਕਰਨੇ ਅਰੰਭ ਕਰ ਦਿਤੇ। ਪਹਿਲੇ ਬਾਹਰੋਂ ਆਉਣ ਦਾ ਰਸਤਾ ਰੋਕਿਆ, ਫੇਰ ਅਲਮਾਰੀਆਂ ਨੂੰ

ਜੰਦਰੇ ਮਾਰੇ ਤੇ ਕਈ ਚੀਜ਼ਾਂ ਉਨ੍ਹਾਂ ਵਿਚੋਂ ਕੱਢਕੇ ਅੰਦਰਲੇ ਕਮਰੇ ਬੰਦ ਕਰ ਦਿਤੇ, ਫੇਰ ਇਕ ਛੋਟੇ ਜੇਹੇ ਗੁਪਤ ਕਮਰੇ ਨੂੰ ਬੰਦ ਕਰਦੀਆਂ ਹੋਈਆਂ ਬਾਹਰ ਨਿਕਲੀਆਂ ਹੀ ਸਨ ਕਿ ਇਕ ਪਹਿਰੇ ਵਾਲੀ ਦਾਸੀ ਦੇ ਜ਼ੋਰ ਦੀ ਚੀਕ ਮਾਰਨ ਦੀ ਅਵਾਜ਼ ਆਈ।

ਇਹ ਤਿੰਨੇ ਛੇਤੀ ਨਾਲ ਬਾਹਰਲੇ ਬੂਹੇ ਅਗੇ ਪਹੁੰਚੀਆਂ, ਜਿਥੇ ਨਾਮ ਮਾਤ੍ਰ ਪਹਿਰਾ ਰਹਿੰਦਾ ਸੀ ਅਰ ਜਿਧਰੋਂ ਦਾਸੀ ਦੇ ਰੋਣ ਦੀ ਆਵਾਜ਼ ਆਈ ਸੀ,ਓਹ ਦਾਸੀ ਮਰਦਾਨੇ ਭੇਸ ਵਿਚ ਸੀ ਤੇ ਘਬਰਾਈ ਹੋਈ ਮਲੂਮ ਹੁੰਦੀ ਸੀ। ਬਿਮਲਾ ਨੇ ਪੁਛਿਆ ਕਿਉਂ ਕੀ ਗੱਲ ਹੈ ਤੂੰ ਚੀਕ ਕਿਉਂ ਮਾਰੀ ਸੀ ?

ਦਾਸੀ–ਰਾਣੀ ਜੀ ! ਉਧਰ ਦੇਖੋ ਜਿਧਰ ਪਹਾੜੀ ਤੇ ਕੈਦਖਾਨੇ ਵਿਚ ਭੂਤ ਨਾਥ ਕੈਦ ਹੈ,ਓਥੇ ਕਈਆਂ ਥਾਵਾਂ ਤੇ ਅੱਗ ਬਲ ਰਹੀ ਹੈ, ਮਲੂਮ ਹੁੰਦਾ ਹੈ ਕਿ ਸੈਂਕੜੇ ਆਦਮੀਆਂ ਨੇ ਏਥੇ ਆਕੇ ਆਪਣਾ ਅਧਿਕਾਰ ਕਰ ਲਿਆ ਹੈ। ਜੇ ਇਹ ਅਗ ਆਪ ਵਲੋਂ ਨਹੀਂ ਬਾਲੀ ਗਈ ਤਾਂ ਜ਼ਰੂਰ ਕੋਈ ਬਿਪਤਾ ਆਉਣ ਵਾਲੀ ਹੈ। ਮੈਨੂੰ ਨਿਸਚਾ ਹੈ ਕਿ ਆਪ ਨੇ ਅਜੇਹਾ ਕਰਨ ਲਈ ਕੋਈ ਹੁਕਮ ਨਹੀਂ ਦਿਤਾ ਹੋਵੇਗਾ।

ਬਿਮਲਾ–(ਹੈਰਾਨੀ ਨਾਲ ਪਹਾੜੀ ਵਲ ਵੇਖਕੇ) ਹਾਂ ਇਹ ਇਕ ਨਵੀਂ ਗਲ ਹੈ, ਮੈਂ ਅਜੇਹਾ ਕਰਨ ਦੀ ਕਿਸੇ ਨੂੰ ਆਗਿਆ ਨਹੀਂ ਦਿਤੀ। ਮੈਂ ਸਮਝਦੀ ਹਾਂ ਕਿ ਇਹ ਸਭ ਭੂਤ ਨਾਥ ਦੀ ਕਾਰਰਵਾਈ ਹੈ, ਕਿਉਂਕਿ ਚੇਲੇ ਦੀ ਸਹਾਇਤਾ ਨਾਲ ਭੂਤ ਨਾਥ ਕੇਦਖਾਨਿਓਂ ਛੁਟ ਗਿਆ ਹੈ ਤੇ ਅਸੀਂ ਹੁਣ ਉਸਦਾ ਹੀ ਪ੍ਰਬੰਧ ਕਰ ਰਹੀਆਂ ਹਾਂ।

ਦਾਸੀ-(ਹੈਰਾਨ ਹੋਕੇ )ਹੈਂ ! ਭੂਤ ਨਾਥ ਕੈਦੋਂ ਛੁਟ ਗਿਆ ਹੈ ? ਅਰ ਰੰਦੋ ਦੀ ਸਹਾਇਤਾ ਨਾਲ ?

ਬਿਮਲਾ-ਹਾਂ, ਇਹੋ ਗਲ ਹੈ, ਸਾਰੀ ਗਲ ਫੇਰ ਕਿਸੇ ਵੇਲੇ ਤੈਨੂੰ ਸੁਣਾਵਾਂਗੀ, ਹੁਣ ਮੈਂ ਪਹਾੜੀ ਤੇ ਜਾਕੇ ਭੂਤ ਨਾਥ ਨੂੰ ਫੜਦੀ ਹਾਂ।

ਕਲਾ-ਪਰ ਭੈਣ ਮੈਂ ਇਸ ਗੱਲ ਦੇ ਵਿਰੁਧ ਹਾਂ ।

ਬਿਮਲਾ-ਕਿਉਂ ?

ਕਲਾ-ਸੋਚੋ ਤਾਂ ਸਹੀ ਕਿ ਪਹਾੜੀ ਦੇ ਉਪਰ ਕਈਆਂ ਥਾਵਾਂ ਤੇ ਅੱਗ ਬਾਲਨ ਤੋਂ ਭੂਤ ਨਾਥ ਦਾ ਕੀ ਪ੍ਰਯੋਜਨ ਹੈ ?

ਬਿਮਲਾ-( ਕੁਛ ਸੋਚਕੇ ) ਜਿਥੋਂ ਤਕ ਮੈਂ ਸੋਚਦੀ ਹਾਂ ਇਸ ਕਾਰਰਵਾਈ ਤੋਂ ਭੂਤ ਨਾਥ ਦਾ ਇਹ ਭਾਵ ਹੈ ਕਿ ਸਾਨੂੰ ਧੋਖਾ ਦੇਕੇ ਇਸ ਪਾਸੇ ਸਦੇ ਅਰ ਆਪ ਕਿਸੇ ਓਟ ਵਿਚ ਹੋਕੇ ਸਾਡੇ ਉਪਰ ਵਾਰ ਕਰੇ।

ਕਲਾ-ਹਾਂ ਠੀਕ ਹੈ, ਕਿਉਂਕਿ ਅਗ ਦੇ ਪਾਸ ਪਹੁੰਚਕੇ ਅਸੀਂ ਉਸਨੂੰ ਢੂੰਡ ਨਹੀਂ ਸਕਦੇ, ਕਿਉਂਕਿ ਜੋ ਆਦਮੀ ਅਗ ਬਲਦੀ ਦੇ ਪਾਸ ਹੋਵੇ ਓਹ ਸਾਹਮਣੇ ਪਾਸੇ ਦੀ ਚੀਜ਼ ਨਹੀਂ ਦੇਖ ਸਕਦਾ। ਉਥੇ ਤਾਂ ਕਈ ਥਾਵਾਂ ਤੇ ਅੱਗ ਬਲ ਰਹੀ ਹੈ ਉਸਦੇ ਵਿਚਕਾਰ ਜਾਕੇ ਅਸੀਂ ਆਪਣੇ ਵੈਰੀ ਨੂੰ ਨਹੀਂ ਵੇਖ ਸਕਾਂਗੇ।

ਬਿਮਲਾ-ਠੀਕ ਹੈ, ਪ੍ਰੰਤੂ ਸਾਡੇ ਉਪਰ ਉਸਦਾ ਕੋਈ ਸ਼ਸਤ੍ਰ ਮਾਰ ਨਹੀਂ ਕਰ ਸਕਦਾ।

ਕਲਾ-ਪਰ ਫੇਰ ਭੀ ਹਰ ਤਰਾਂ ਬਚਾ ਕੇ ਕੰਮ ਕਰਨਾ ਚਾਹੀਦਾ ਹੈ, ਖ਼ਾਸ ਕਰਕੇ ਇਸ ਲਈ ਕਿ ਇੰਦੁਮਤੀ ਸਾਡੇ ਨਾਲ ਹੈ, ਭਾਵੇਂ ਇਹ ਸਾਡੇ ਨਾਲ ਜਾ ਸਕਦੀ ਹੈ ਕਿਉਂਕਿ ਏਥੋਂ ਦੇ

ਭੇਤਾਂ ਨੂੰ ਚੰਗੀ ਤਰਾਂ ਜਾਣ ਚੁਕੀ ਹੈ।

ਇੰਦੂ-ਮੇਰੇ ਵਾਸਤੇ ਕੋਈ ਚਿੰਤਾ ਨਾ ਕਰੋ, ਮੈਂ ਤੁਹਾਡੇ ਨਾਲ ਚੰਗੀ ਤਰਾਂ ਜਾ ਸਕਦੀ ਹਾਂ, ਪਰ ਮੈਂ ਇਹ ਪੁਛਦੀ ਹਾਂ ਕਿ ਅਜੇਹਾ ਕਰਨ ਦੀ ਲੋੜ ਹੀ ਕੀ ਹੈ? ਤੇ ਇਸ ਕੰਮ ਵਿਚ ਕਾਹਲ ਕਰਨ ਬਿਨਾਂ ਹਰਜ ਹੀ ਕੀ ਹੈ? ਸੰਭਵ ਹੈ ਕਿ ਭੂਤ ਨਾਥ ਨੇ ਉਥੇ ਏਯਾਰਾਂ ਦਾ ਕੋਈ ਜਾਲ ਵਿਛਾਇਆ ਹੋਯਾ ਹੋਵੇ ਤੇ ਇਸ ਰਾਤ ਦੇ ਵੇਲੇ ਓਹ ਕੁਛ ਕਰ ਭੀ ਸਕੇ। ਥੋੜੀ ਜੇਹੀ ਰਾਤ ਰਹਿ ਗਈ ਹੈ, ਚੰਗਾ ਹੋਵੇ ਜੇ ਇਹ ਬਿਤਾ ਦਿਤੀ ਜਾਵੇ। ਸਵੇਰੇ ਅਸੀਂ ਵੇਖਾਂਗੇ ਕਿ ਭੂਤ ਨਾਥ ਕਿਥੇ ਜਾਂਦਾ ਹੈ ਤੇ ਕੀ ਕਰਦਾ ਹੈ। ਜੇ ਇਹ ਸੁਤੰਤ੍ਰ ਭੀ ਹੋ ਗਿਆ ਹੈ ਤਾਂ ਇਸ ਘਾਟੀ ਦੇ ਬਾਹਰ ਨਹੀਂ ਜਾ ਸਕਦਾ ਤੇ ਨਾ ਹੀ ਸਾਡੇ ਇਸ ਮਕਾਨ ਤੇ ਬੰਗਲੇ ਵਿਚ ਹੀ ਵੜ ਸਕਦਾ ਹੈ।

ਕਲਾ—ਮੈਂ ਭੀ ਇਸੇ ਗੱਲ ਨੂੰ ਪਸੰਦ ਕਰਦੀ ਹਾਂ, ਚੱਲੋ ਉਪਰ ਛੱਤ ਤੇ ਚਲ ਬੈਠੀਏ।

ਬਿਮਲਾ—ਚੰਗਾ ਚੱਲੋ।

ਇੰਦੂ—(ਤੁਰਦੀ ੨) ਹੈਰਾਨੀ ਹੈ ਕਿ ਇਤਨੀ ਛੇਤੀ ਭੂਤਨਾਥ ਨੂੰ ਅੱਗ ਬਾਲਣ ਦਾ ਇਤਨਾ ਸਾਮਾਨ ਕਿਥੋਂ ਮਿਲ ਗਿਆ?

ਕਲਾ—ਭੈਣ ਇਹ ਕੋਈ ਹੈਰਾਨੀ ਦੀ ਗੱਲ ਨਹੀਂ ਅਸਾਂ ਬਹੁਤ ਸਾਰੀਆਂ ਸੁੱਕੀਆਂ ਲੱਕੜਾਂ ਬਾਲਣ ਵਾਸਤੇ ਕੱਠੀਆਂ ਕੀਤੀਆਂ ਹੋਈਆਂ ਸਨ, ਜਿਨ੍ਹਾਂ ਦੇ ਦੋ ਤਿੰਨ ਢੇਰ ਕੈਦਖਾਨੇ ਦੇ ਪਾਸ ਹੀ ਲਗੇ ਹੋਏ ਸਨ। ਮਲੂਮ ਹੁੰਦਾ ਹੈ ਕਿ ਉਨ੍ਹਾਂ ਹੀ ਲਕੜਾਂ ਤੋਂ ਭੂਤਨਾਥ ਨੇ ਕਮ ਲਿਆ ਹੈ।

ਇੰਦੂ— ਤਦ ਤਾਂ ਉਸ ਨੂੰ ਚੰਗਾ ਸਮਾ ਮਿਲ ਗਿਆ ਹੋਵੇਗਾ, ਕੀ ਤੂੰ ਸਮਝਦੀ ਹੈਂ ਕਿ ਭੂਤਨਾਥ ਦਾ ਇਹ ਕੰਮ ਕਿਸੇ ਹੋਰ ਪ੍ਰਯੋਜਨ ਕਰਕੇ ਭੀ ਹੈ ?

ਬਿਮਲਾ—ਮੈਂ ਨਹੀਂ ਕਹਿ ਸਕਦੀ। ਹੋ ਸਕਦਾ ਹੈ ਕਿ ਇਹ ਕਾਰਰਵਾਈ ਕਿਸੇ ਹੋਰ ਪ੍ਰਯੋਜਨ ਕਰਕੇ ਭੀ ਹੋਵੇ। ਹਛਾ ਦੇਖਿਆ ਜਾਵੇਗਾ।

ਇਸ ਤਰਾਂ ਦੀਆਂ ਗੱਲਾਂ ਕਰਕੇ ਬੂਹੇ ਖੋਹਲਦੀਆਂ ਤੇ ਬੰਦ ਕਰਦੀਆਂ ਤਿੰਨੇ ਭੈਣਾਂ ਬੰਗਲੇ ਦੀ ਛੱਤ ਉਪਰ ਚੜ੍ਹ ਗਈਆਂ ਅਰ ਇਕ ਚੰਗੇ ਟਿਕਾਣੇ ਬੈਠਕੇ ਉਸ ਪਾਸੇ ਤਕ- ਦੀਆਂ ਹੋਈਆਂ ਦਿਨ ਚੜ੍ਹਨ ਦੀ ਉਡੀਕ ਕਰਨ ਲਗੀਆਂ।"

ਇਸ ਵੇਲੇ ਇਨ੍ਹਾਂ ਪਾਸੋਂ ਬੜੀ ਭਾਰੀ ਭੁੱਲ ਹੋ ਗਈ, ਕਿਉਂਕਿ ਜਦ ਇਹ ਤਿੰਨੇ ਭੈਣਾਂ ਇਸ ਬੰਗਲੇ ਦੀ ਰਾਖੀ ਲਈ ਆਈਆਂ ਸਨ ਤਾਂ ਕੋਈ ਲਾਲਟੈਣ ਆਦਿਕ ਨਾਲ ਨਹੀਂ ਲਿਆਈਆਂ ਸਨ। ਬੂਹੇ ਬੰਦ ਕਰਕੇ ਜਦ ਪਹਿਰੇ ਵਾਲੀ ਦਾਸੀ ਦੀ ਚੀਕ ਸੁਣਕੇ ਇਹ ਬਾਹਰਲੇ ਦਰਵਾਜ਼ੇ ਤੇ ਆਈਆਂ ਸਨ ਤਦ ਭੀ ਇਨ੍ਹਾਂ ਦੇ ਪਾਸ ਚਾਨਣੇ ਦਾ ਕੋਈ ਪਰਬੰਧ ਨਹੀਂ ਸੀ, ਤੇ ਨਾ ਹੀ ਇਨ੍ਹਾਂ ਨੇ ਆਪਣੇ ਕੰਮ ਵਾਸਤੇ ਚਾਨਣੇ ਦੀ ਕੋਈ ਲੋੜ ਹੀ ਸਮਝੀ ਸੀ। ਪਰ ਜਦ ਇਹ ਪਹਿਰੇ ਵਾਲੀ ਦਾਸੀ ਨਾਲ ਗੱਲਾਂ ਕਰਦੀਆਂ ਹੋਈਆਂ ਪਹਾੜੀ ਤੇ ਬਲਦੀ ਅੱਗ ਵਲ ਦੇਖ ਰਹੀਆਂ ਸਨ ਤਾਂ ਇਕ ਆਦਮੀ ਜੋ ਆਪਣੇ ਆਪ ਨੂੰ ਕਾਲੇ ਕੱਪੜਿਆਂ ਵਿਚ ਲੁਕਾਈ ਆਯਾ ਸੀ ਓਹਲੇ ੨ ਹੋਕੇ ਸਦਰ ਦਰਵਾਜ਼ੇ ਦੇ ਪਾਸ ਆਇਆ ਤੇ ਬੰਗਲੇ ਦੇ

ਅੰਦਰ ਜਾ ਪਹੁੰਚਾ, ਕਿਉਂਕਿ ਇਹ ਤਿੰਨੇ ਭੈਣਾਂ ਤੇ ਪਹਿਰੇ ਵਾਲੀ ਦਾਸੀ ਹੈਰਾਨੀ ਨਾਲ ਅੱਗ ਵਲ ਤਕਦੀਆਂ ਹੋਈਆਂ ਸਦਰ ਦਰਵਾਜ਼ੇ ਤੋਂ ਕੁਛ ਅਗੇ ਲੰਘ ਗਈਆਂ ਸਨ ਅਰ ਇਸ ਗੱਲ ਦਾ ਕੁਛ ਪਤਾ ਨਹੀਂ ਸੀ ਕਿ ਵੈਰੀ ਬੁਕਲ ਵਿਚ ਹੀ ਆ ਪਹੁੰਚਾ ਹੈ ਤੇ ਆਪਣਾ ਵਾਰ ਕਰਨਾ ਹੀ ਚਾਹੁੰਦਾ ਹੈ। ਸੁੱਖ ਇਹ ਤਿੰਨੇ ਬੰਗਲੇ ਦੇ ਅੰਦਰ ਵੜੀਆਂ ਤਾਂ ਦਰਵਾਜ਼ਾ ਬੰਦ ਕਰਕੇ ਛੱਤ ਦੇ ਉਪਰ ਚੜ੍ਹ ਗਈਆਂ, ਜੇਹਾ ਕਿ ਪਿਛੇ ਲਿਖਿਆ ਗਿਆ ਹੈ।

ਇਹ ਤਿੰਨੇ ਭੈਣਾ ਬੜੇ ਧਿਆਨ ਨਾਲ ਅੱਗ ਵਲ ਦੇਖ ਰਹੀਆਂ ਸਨ, ਇਸ ਵੇਲੇ ਅੱਗ ਹੌਲੀ ੨ ਬੁਝ ਰਹੀ ਸੀ।

ਕਲਾ—ਹੁਣ ਥੋੜ੍ਹੇ ਹੀ ਚਿਰ ਵਿੱਚ ਅੱਗ ਠੰਢੀ ਹੋ ਜਾਵੇਗੀ।

ਬਿਮਲਾ—ਹਾਂ ਮਲੂਮ ਹੁੰਦਾ ਕਿ ਭੂਤਨਾਥ ਕਿਤੇ ਅਗੇ ਹੋ ਗਿਆ ਹੈ।

"ਅਗੇ ਨਹੀਂ ਗਿਆ, ਸਗੋਂ ਏਧਰ ਆ ਗਿਆ ਹੈ ਤੇ ਨਿਸਚਾ ਕਰਾਉਣਾ ਚਾਹੁੰਦਾ ਹੈ ਕਿ ਓਹ ਤੁਹਾਡਾਵੈਰੀ ਨਹੀਂ, ਸਗੋਂ ਸੱਜਣ ਹੈ।"

ਇਹ ਅਵਾਜ਼ ਛੱਤ ਦੇ ਉਪਰ ਚੜ੍ਹਨ ਵਾਲੇ ਦਰਵਾਜ਼ੇ ਵਲੋਂ ਆਈ ਸੀ ਜੋ ਇਨ੍ਹਾਂ ਤਿੰਨਾਂ ਭੈਣਾਂ ਦੇ ਪਾਸ ਹੀ ਸੀ।

ਇਸ ਅਵਾਜ਼ ਨੇ ਇਨ੍ਹਾਂ ਤਿੰਨਾਂ ਨੂੰ ਹੈਰਾਨ ਕਰ ਦਿੱਤਾ ਤੇ ਓਹ ਉਠ ਖਲੋਤੀਆਂ ਤੇ ਦਰਵਾਜ਼ੇ ਵੱਲ ਦੇਖਣ ਲੱਗ ਪਈਆਂ, ਉਪਰ ਛੱਤ ਤੇ ਇਤਨਾ ਹਨੇਰਾ ਨਹੀਂ ਸੀ ਜਿਤਨਾ

ਕਿ ਬ੍ਰਿਛਾਂ ਦੇ ਹੇਠਾਂ ਆਸ ਪਾਸ ਹੁੰਦਾ ਹੈ। ਚੰਦ੍ਰਮਾਂ ਭੀ ਚੜ੍ਹਿਆ ਹੋਯਾ ਸੀ, ਇਸ ਲਈ ਇਨ੍ਹਾਂ ਤਿੰਨਾਂ ਭੈਣਾਂ ਨੇ ਵੇਖ ਲਿਆ ਕਿ ਇਕ ਆਦਮੀ ਦਰਵਾਜ਼ੇ ਦੇ ਅੰਦਰ ਬਾਹਰ ਪੈਰ ਰੱਖੀ ਕਾਲੇ ਕਪੜੇ ਪਾਈ ਖਲੋਤਾ ਹੈ।

ਬਿਮਲਾ-(ਉਸ ਆਦਮੀ ਨੂੰ) ਤੂੰ ਕੌਣ ਹੈਂ ?

ਆਦਮੀ-ਗਦਾਧਰ ਸਿੰਘ।

ਬਿਮਲਾ- ਨਿਡਰ ਹੋਕੇ) ਤੂੰ ਬੜੀ ਚਲਾਕੀ ਨਾਲ ਕੈਦੋਂ ਛੁਟ ਗਿਆ ਹੈਂ?

ਗਦਾਧਰ-ਗੱਲ ਤਾਂ ਇਹੋ ਹੈ।

ਬਿਮਲਾ-ਪਰ ਹੁਣ ਤੂੰ ਦੌੜਕੇ ਇਸ ਪਹਾੜੀ ਦੇ ਬਾਹਰ ਨਹੀਂ ਜਾ ਸਕਦਾ।

ਗਦਾਧਰ-ਸ਼ਾਇਦ ਇਹੋ ਗੱਲ ਹੋਵੇ, ਪਰ ਮੈਨੂੰ ਏਥੋਂ ਨੱਸਣ ਦੀ ਲੋੜ ਭੀ ਕੀ ਹੈ?

ਬਿਮਲਾ-ਕਿਉਂ, ਆਪਣੀ ਜਾਨ ਬਚਾਉਣ ਲਈ ਤੂੰ ਜ਼ਰੂਰ ਨੱਸਣਾ ਚਾਹੁੰਦਾ ਹੋਵੇਂਗਾ?

ਗਦਾਧਰ-ਨਹੀਂ, ਨਹੀਂ, ਮੈਨੂੰ ਆਪਣੀ ਜਾਨ ਦਾ ਕੋਈ ਡਰ ਨਹੀਂ ਹੈ, ਕਿਉਂਕਿ ਤੁਹਾਡੀ ਇਕ ਲੂਣ ਹਰਾਮਣ ਦਾਸੀ ਨੇ ਦਸ ਦਿੱਤਾ ਹੈ ਕਿ ਤੁਸੀਂ ਮੇਰੇ ਪਿਆਰੇ ਮਿਤ੍ਰ ਦਯਾ ਰਾਮ ਦੀਆਂ ਇਸਤ੍ਰੀਆਂ... ...ਹੋ।

ਬਿਮਲਾ-(ਗੱਲ ਟੁਕਕੇ) ਜਿਸ ਪਿਆਰੇ ਮਿਤ੍ਰ ਨੂੰ ਤੂੰ ਆਪਣੇ ਹਥੀਂ ਕਤਲ ਕੀਤਾ ਸੀ ?

ਗਦਾਧਰ-ਨਹੀਂ ਨਹੀਂ ਕਦੀ ਨਹੀਂ! ਜਿਸ ਆਦਮੀ ਨੇ ਤੁਹਾਨੂੰ ਇਹ ਗੱਲ ਆਖੀ ਹੈ ਓਹ ਸਰਾ ਸਰ ਝੂਠਾ ਹੈ, ਅਰ

ਤੁਹਾਨੂੰ ਧੋਖਾ ਦੇਂਦਾ ਹੈ, ਬਸ ਇਹੋ ਗੱਲ ਸਮਝਾਉਣ ਤੇ ਨਿਸਚਾ ਕਰਾਉਣ ਵਾਸਤੇ ਤਾਂ ਮੈਂ ਏਥੇ ਠਹਿਰ ਗਿਆ ਹਾਂ ਨੱਸਣਾ ਨਹੀਂ ਚਾਹੁੰਦਾ, ਮੈਨੂੰ ਨਿਸਚਾ ਸੀ ਕਿ ਤੁਸੀ ਦੋਵੇਂ ਭੈਣਾਂ ਸੁਰਗਵਾਸ ਹੋ ਗਈਆਂ ਹੋ, ਜੇਹਾ ਕਿ ਸੰਸਾਰ ਵਿੱਚ ਪ੍ਰਸਿੱਧ ਕੀਤਾ ਗਿਆ ਹੈ, ਪਰ ਹੁਣ ਤੁਹਾਡਾ ਦੋਹਾਂ ਦਾ ਹਾਲ ਜਾਨਣ ਤੇ ਭੀ ਮੈਂ ਕਿਉਂ ਨੱਸਣ ਦਾ ਯਤਨ ਕਰਾਂਗਾ ਨਹੀਂ, ਸਗੋਂ ਮੈਂ ਹੁਣ ਭੀ ਤੁਹਾਨੂੰ ਦੋਹਾਂ ਭੈਣਾਂ ਨੂੰ ਉਸੇ ਅੱਖ ਨਾਲ ਵੇਖਦਾ ਹਾਂ ਜੇਹਾ ਕਿ ਮੈਂ ਆਪਣੇ ਪਜਾਰੇ ਮਿੱਤ੍ਰ ਦੇ ਜੀਉਂਦਿਆਂ ਵੇਖਦਾ ਹੁੰਦਾ ਸੀ, ਬਸ ਇਹੋ ਕਾਰਨ ਹੈ ਕਿ ਮੈਂ ਤੁਹਾਥੋਂ ਦੋਹਾਂ ਤੋਂ ਨਹੀਂ ਡਰਦਾ।

ਬਿਮਲਾ–ਪਰ ਨਹੀਂ, ਤੈਨੂੰ ਸਾਥੋਂ ਡਰਨਾ ਚਾਹੀਦਾ ਹੈ, ਅਸੀਂ ਹੁਣ ਤੇਰੀਆਂ ਸੱਜਨ ਨਹੀਂ, ਕਿਉਂਕਿ ਜੋ ਕੁਛ ਅਸਾਂ ਸੁਣਿਆਂ ਹੈ ਓਹ ਕਦੇ ਝੂਠ ਨਹੀਂ ਹੋ ਸਕਦਾ।

ਗਦਾਧਰ–(ਦਰਵਾਜ਼ੇ ਤੋਂ ਬਾਹਰ ਨਿਕਲਕੇ ਬਿਮਲਾ ਦੇ ਪਾਸ ਆਕੇ) ਮੈਂ ਨਿਸਚੇ ਕਰਾ ਦੇਵਾਂਗਾ ਕਿ ਇਹ ਸਰਾਸਰ ਝੂਠਾ ਦੋਸ਼ ਮੇਰੇ ਤੇ ਲਗਾਇਆ ਜਾਂਦਾ ਹੈ।

ਬਿਮਲਾ–(ਕਈ ਕਦਮ ਪਿਛੇ ਹਟਕੇ ਅਰ ਘ੍ਰਿਣਾ ਨਾਲ) ਬਸ ! ਬਸ ਮੈਥੋਂ ਦੂਰ ਰਹੋ, ਦੁਸ਼ਟ ! ਮੈਂ ਤੇਰਾ ਮੂੰਹ ਨਹੀਂ ਦੇਖਣਾ ਚਾਹੁੰਦੀ।

ਗਦਾਧਰ–(ਆਪਣੇ ਉਪਰੋਂ ਕਾਲਾ ਕਪੜਾ ਲਾਹਕੇ) ਤੁਸੀਂ ਮੇਰੀ ਸੂਰਤ ਵੇਖ ਲਵੋ ਤੇ ਪਛਾਣੋਂ ਅਰ ਸੁਣੋ ਕਿ ਮੈਂ ਕੀ ਕਹਿੰਦਾ ਹਾਂ।

ਬਿਮਲਾ–ਗੱਲਾਂ ਬਨਾਉਣ ਦੇ ਬਿਨਾਂ ਹੋਰ ਤੂੰ ਕੀ

ਕਹੇਂਗਾ, ਤੂੰ ਇਹ ਕਲੰਕ ਦਾ ਟਿੱਕਾ ਆਪਣੇ ਮਥੇ ਤੋਂ ਕਿਸੇ ਤਰਾਂ ਨਹੀਂ ਧੋ ਸਕਦਾ ਤੇ ਨਾ ਇਹ ਗੱਲ ਝੂਠੀ ਹੋ ਸਕਦੀ ਹੈ ਜੋ ਮੈਂ ਸੁਣ ਚੁਕੀ ਹਾਂ, ਦਲੀਪ ਸ਼ਾਹ ਤੇ ਸ਼ੰਭੂ ਅਜੇ ਤੱਕ ਸੰਸਾਰ ਵਿੱਚ ਜੀਉਂਦੇ ਜਾਗਦੇ ਹਨ, ਅਤੇ ਮੈਂ ਭੀ ਚੰਗੀ ਤਰਾਂ ਇਸ ਗੱਲ ਨੂੰ ਜਾਣਦੀ ਹਾਂ।

ਗਦਾਧਰ-ਪਰ ਲੋਕਾਂ ਨੇ ਤੁਹਾਨੂੰ ਧੋਖਾ ਦਿੱਤਾ ਹੈ ਅਰ ਅਸਲ ਭੇਤ ਲੁਕਾ ਛਡਿਆ ਹੈ। ਹੱਛਾ ਸੁੱਖਾ ਜੇ ਤੁਹਾਨੂੰ ਮੇਰੇ ਤੇ ਵਿਸ਼ਵਾਸ਼ ਨਹੀਂ ਤਾਂ ਮੈਂ ਭੀ ਬਹੁਤੀ ਖੁਸ਼ਾਮਦ ਨਹੀ ਕਰਨੀ ਚਾਹੁੰਦਾ, ਮੈਂ ਕੁੱਲ ਦੋ ਚਾਰ ਗੱਲਾਂ ਕਰਕੇ ਚਲਾ ਜਾਵਾਂਗਾ, ਇਕ ਤਾਂ ਇਹ ਗੱਲ ਕਿ ਤੁਸੀ ਮੈਨੂੰ ਫੜਕੇ ਲਿਆਈਆਂ ਸੀ, ਪਰ ਮੈਂ ਆਪਣੀ ਚਲਾਕੀ ਨਾਲ ਛੁੱਟ ਗਿਆ, ਹੁਣ ਦਸੋ ਕਿ ਮੇਰੇ ਨਾਲ ਕੀ ਵਰਤਾਉ ਕਰੋਗੀਆਂ?

ਬਿਮਲਾ-ਆਪਣੇ ਮਨ ਦੀ ਭੜਾਸ ਕੱਢਣ ਲਈ ਜੋ ਕੁਛ ਮੈਥੋਂ ਹੋ ਸਕੇਗਾ ਕਰਾਂਗੀ, ਇਹ ਤੂੰ ਆਪ ਸੋਚ ਹੀ ਸਕਦਾ ਹੈਂ।

ਗਦਾਧਰ-ਪਰ ਹੁਣ ਤਾਂ ਮੈਂ ਸੁਤੰਤ੍ਰ ਹੋ ਗਿਆ ਹਾਂ, ਜੇ ਮੈਂ ਚਾਹਾਂ ਤਾਂ ਤੁਹਾਨੂੰ ਤਿੰਨਾਂ ਨੂੰ ਏਥੇ ਹੀ ਮਾਰ ਸੁਟਾਂ, ਪਰ ਨਹੀਂ, ਮੈਂ ਲੂਣ ਖਾਧੇ ਹੋਏ ਦਾ ਵਿਚਾਰ ਕਰਦਾ ਹਾਂ, ਇਸ ਲਈ ਅਜੇਹਾ ਕਦੇ ਨਹੀਂ ਕਰਾਂਗਾ, ਹਾਂ, ਤੁਹਾਥੋਂ ਬਚਣ ਦਾ ਯਤਨ ਜ਼ਰੂਰ ਕਰਾਂਗਾ।

ਬਿਮਲਾ-ਸ਼ਾਇਦ ਏਹੋ ਗਲ ਹੋਵੇ ?

ਇਹ ਕਹਿਕੇ ਬਿਮਲਾ ਨੇ ਕਲਾ ਵੱਲ ਦੇਖਿਆ।

ਗਦਾਧਰ ਸਿੰਘ-ਬਿਮਲਾ ਨਾਲ ਗੱਲਾਂ ਕਰ ਰਿਹਾ

ਸੀ, ਪ੍ਰੰਤੂ ਉਸਨੂੰ ਇਸ ਗੱਲ ਦਾ ਕੁਛ ਪਤਾ ਨਹੀਂ ਸੀ ਕਿ ਕਲਾ ਕੀ ਕਰ ਰਹੀ ਹੈ ਜਾਂ ਕੀ ਕਰਨਾ ਚਾਹੁੰਦੀ ਹੈ।

ਕਲਾ ਨੇ ਆਪਣੇ ਖੀਸੇ ਵਿਚੋਂ ਵਾਂਸਦਾ ਬਣਿਆਂ ਹੋਇਆ ਇਕ ਤਮਾਂਚਾ (ਪਸਤੌਲ) ਕਢਿਆ ਅਰ ਗਦਾਧਰ ਸਿੰਘ (ਭੂਤ ਨਾਥ) ਵੱਲ ਉਸਦਾ ਮੂੰਹ ਕਰਕੇ ਚਲਾਇਆ।

ਇਸ ਅਦਭੁਤ ਤਮਾਂਚੇ ਵਿੱਚ ਬੇਹੋਸ਼ੀ ਦਾ ਬਾਰੂਦ ਭਰਿਆ ਜਾਂਦਾ ਸੀ ਅਰ ਉਸਦਾ ਤੇਜ਼ ਤੇ ਬਹੁਤ ਛੇਤੀ ਅਸਰ ਕਰਨ ਵਾਲਾ ਧੂੰਆ ਖਿਲਰ ਕੇ ਕਈ ਵਿਘੇ ਤਕ ਲੋਕਾਂ ਨੂੰ ਬੇਹੋਸ਼ ਕਰ ਦੇਂਦਾ ਸੀ। ਇਸ ਥਾਂ ਤੇ ਧੂੰਆਂ ਖਿਲਰਨ ਲਈ ਬਹੁਤੀ ਥਾਂ ਨਹੀਂ ਸੀ, ਸੋ ਉਸਨੇ ਭੂਤ ਨਾਥ ਨੂੰ ਘੇਰ ਲਿਆ ਤੇ ਓਥੇ ਚੰਗਾ ਹਨੇਰਾ ਹੋ ਗਿਆ।

"ਗਦਾਧਰ ਸਿੰਘ ਜਰੂਰ ਇਸ ਧੂੰਏਂ ਦੇ ਅਸਰ ਨਾਲ ਬੇਹੋਸ਼ ਹੋ ਗਿਆ ਹੋਵੇਗਾ" ਇਹ ਸੋਚਕੇ ਕਲਾ ਬਿਮਲਾ ਤੇ ਇੰਦੂ ਨਕ ਦਬਦੀਆਂ ਹੋਈਆਂ ਨਸ ਜਾਣ ਲਈ ਉਠੀਆਂ ਤੇ ਪੌੜੀਆਂ ਵਲ ਚਲੀਆਂ ਗਈਆਂ।

ਗਦਾਧਰ ਸਿੰਘ ਜ਼ਰੂਰ ਇਸ ਧੂੰਏ ਨਾਲ ਬੇਹੋਸ਼ ਹੋ ਜਾਂਦਾ, ਪ੍ਰੰਤੂ ਉਸਨੇ ਪਹਿਲਾਂ ਹੀ ਆਪਣੇ ਬਚਾਓ ਦਾ ਪ੍ਰਬੰਧ ਕਰ ਲਿਆ ਸੀ ਅਰਥਾਤ ਅਜੇਹੀ ਦਵਾ ਖਾ ਲਈ ਸੀ ਜਿਸ ਕਰਕੇ ਕਈ ਘੰਟੇ ਤਕ ਉਸਤੇ ਬੇਹੋਸ਼ੀ ਦਾ ਅਸਰ ਨਹੀਂ ਹੋ ਸਕਦਾ ਸੀ, ਪਰ ਫੇਰ ਭੀ ਇਸ ਧੂੰਏਂ ਨੇ ਸਿਰਚਕਰਾਹੀ ਦਿਤਾ।

ਇਹ ਤਿੰਨੇ ਭੈਣਾਂ ਓਥੋਂ ਉਠ ਦੋੜੀਆਂ ਪਰ ਛੋਕ ਬਿਮਲਾ ਤੇ ਇੰਦੂ ਤਾਂ ਹੇਠਾਂ ਉਤਰ ਗਈਆਂ ਪ੍ਰੰਤੂ ਕਲਾ ਨੂੰ ਫੁਰਤੀ ਨਾਲ ਭੂਤ ਨਾਥ ਨੇ ਫੜ ਲਿਆ ਅਰ ਇਸ ਗੱਲ ਦਾ

ਪਤਾ ਬਿਮਲਾ ਨੂੰ ਹੇਠਾਂ ਤਰ ਕੇ ਕਈ ਕਮਰੇ ਲੰਘ ਜਾਣਦੇ ਪਿਛੋਂ ਲੱਗਾ, ਜਦ ਉਸਨੇ ਸੁਰਤ ਹੋਣ ਤੇ ਆਪਣੇ ਨਾਲ ਕਲਾ ਨੂੰ ਨ ਵੇਖਿਆ।



## ਪੰਦਰਵਾਂ ਕਾਂਡ

ਦਿਨ ਦੁਪਹਿਰ ਤੋਂ ਕੁਛ ਵਧੀਕ ਚੜ੍ਹ ਚੁਕਾ ਹੈ, ਪਰ ਅਜੇ ਦੁਪਹਿਰ ਹੋਣ ਵਿਚ ਬਹੁਤ ਚਿਰ ਹੈ, ਪਰ ਫੇਰ ਭੀ ਧੁੱਪ ਅਜੇਹੀ ਤੇਜ਼ ਹੈ ਕਿ ਪਹਾੜ ਦੇ ਪਥਰ ਤਪ ਉਠੇ ਹਨ ਤੇ ਉਨ੍ਹਾਂ ਉਪਰ ਪੈਰ ਭੀ ਨਹੀਂ ਰੱਖਿਆ ਜਾਂਦਾ, ਦੋ ਪਹਰ ਹੋਣ ਤੇ ਪੱਥਰ ਅੰਗਿਆਰਾਂ ਵਰਗੇ ਹੋ ਜਾਣ ਤਾਂ ਅਚੰਭਾ ਹੀ ਕੀ ਹੈ?

ਪਹਾੜ ਦੇ ਉਪਰਲੇ ਹਿੱਸੇ ਤੇ ਇਕ ਛੋਟਾ ਜੇਹਾ ਚੌੜਾ ਮੈਦਾਨ ਹੈ ਜੋ ਲਗ ਭਗ ਡੇਢ ਦੋ ਵਿਘੇ ਹੋਵੇਗਾ। ਉਪਰ ਸਿਰ ਚੁਕ ਕੇ ਵੇਖਣ ਤੋਂ ਮਲੂਮ ਹੁੰਦਾ ਹੈ ਕਿ ਕੁਛ ਹੋਰ ਅਗੇ ਵਧ ਜਾਣ ਤੇ ਪਹਾੜ ਮੁਕ ਜਾਵੇਗਾ ਪਰ ਵਾਸਤਵ ਵਿੱਚ ਇਹ ਗੱਲ ਨਹੀਂ ਹੈ।

ਇਸ ਛੋਟੇ ਜੇਹੇ ਮੈਦਾਨ ਵਿੱਚ ਪੱਥਰ ਦੇ ਵਡੇ ੨ ਟੁਕੜੇ ਬਹੁਤ ਹਨ, ਜੋ ਮੈਦਾਨ ਨੂੰ ਪੂਰਾ ਸਾਫ ਨਹੀਂ ਹੋਣ ਦੇਂਦੇ, ਪਰ ਪਥਰ ਦੀਆਂ ਚੌੜੀਆਂ ੨ ਸਿਲਾਂ ਭੀ ਕੋਈ ਘਟ ਨਹੀਂ ਹਨ ਜਿਨ੍ਹਾਂ ਕਰਕੇ ਇਹ ਥਾਂ ਬਹੁਤ ਹੀ ਸੋਹਣੀ ਮਲੂਮ ਹੁੰਦੀ ਹੈ, ਪ੍ਰੰਤੂ ਧੁਪ ਦੇ ਵੇਲੇ ਇਹ ਸਭ ਗੱਲਾਂ ਬੁਰੀਆਂ ਮਲੂਮ ਹੁੰਦੀਆਂ ਹਨ।

ਇਸ ਛੋਟੇ ਜਹੇ ਮੈਦਾਨ ਵਿੱਚ ਛਿਛਰੇ ਦੇ ਕਈ ਬ੍ਰਿਛ

ਦਿਸਦੇ ਹਨ, ਪ੍ਰੰਤੂ ਓਹ ਭੀ ਇਕਠੇ ਨਹੀਂ, ਕੱਲਾ ਕੱਲਾ ਹੈ, ਜਿਸ ਕਰਕੇ ਕਿਸੇ ਤਰਾਂ ਦਾ ਅਰਾਮ ਨਹੀਂ ਮਿਲ ਸਕਦਾ। ਇਨ੍ਹਾਂ ਹੀ ਬ੍ਰਿਛਾਂ ਵਿਚੋਂ ਇਕ ਨਾਲ ਵਿਚਾਰੀ ਕਲਾ ਨੂੰ ਕਮੰਦ ਨਾਲ ਬੰਨ੍ਹੀ ਸਾਹਮਣੇ ਭੂਤ ਨਾਥ (ਗਦਾਧਰ) ਖਲੋਤਾ ਦਿਸਦਾ ਹੈ, ਆਓ ਅਸੀਂ ਸੁਣੀਏਂ ਕਿ ਇਨ੍ਹਾਂ ਦੋਹਾਂ ਵਿੱਚ ਕੀ ਗਲਾਂ ਹੋ ਰਹੀਆਂ ਹਨ ?

ਭੂਤ–ਰਾਤ ਵੇਲੇ ਜਦ ਮੈਂ ਤੈਨੂੰ ਫੜਿਆ ਸੀ ਤਾਂ ਮੈਂ ਇਹ ਸਮਝਿਆ ਸੀ ਕਿ ਕਲਾ ਜਾਂ ਬਿਮਲਾ ਦੋਹਾਂ ਵਿਚੋਂ ਇਕ ਨੂੰ ਫੜ ਲਿਆ ਹੈ, ਪਰ ਹੁਣ ਮੈਂ ਵੇਖਦਾ ਹਾਂ ਕਿ ਤੂੰ ਕੋਈ ਹੋਰ ਹੀ ਇਸਤ੍ਰੀ ਹੈਂ।

ਕਲਾ–ਤਾਂ ਕੀ ਤੂੰ ਉਸ ਵੇਲੇ ਕਲਾ ਤੇ ਬਿਮਲਾ ਨੂੰ ਹਛੀ ਤਰਾਂ ਵੇਖ–ਪਛਾਨ ਲਿਆ ਸੀ?

ਗਦਾਧਰ–ਨਹੀਂ, ਪਛਾਣਿਆਂ ਤਾਂ ਨਹੀਂ ਸੀ, ਪਰ ਗੱਲਾਂ ਜ਼ਰੂਰ ਕੀਤੀਆਂ ਸਨ ਅਰ ਓਹ ਭੀ ਅਜੇਹੇ ਢੰਗ ਨਾਲ ਕਿ ਜਿਸ ਕਰਕੇ ਕਲਾ ਤੇ ਬਿਮਲਾ ਦਾ ਹੋਣਾ ਹੀ ਸਿੱਧ ਹੁੰਦਾ ਸੀ।

ਕਲਾ-ਇਹ ਤੇਰਾ ਭਰਮ ਸੀ, ਇਸ ਘਾਟੀ ਵਿਚ ਕਲਾ ਤੇ ਬਿਮਲਾ ਨਹੀਂ ਰਹਿੰਦੀਆਂ।

ਗਦਾਧਰ–(ਹਸਕੇ) ਬਹੁਤ ਠੀਕ ! ਹੁਣ ਥੋੜੇ ਚਿਰ ਤਕ ਇਹ ਭੀ ਕਹਿ ਦੇਵੀ, ਕਿ ਮੈਂ ਕਲਾ ਤੇ ਬਿਮਲਾ ਨੂੰ ਜਾਣਦੀ ਹੀ ਨਹੀਂ।

ਕਲਾ–ਨਹੀ, ਇਹ ਗੱਲ ਤਾਂ ਮੈਂ ਨਹੀਂ ਕਹਿਸਕਦੀ ਕਿ ਉਨ੍ਹਾ ਦੋਹਾਂ ਨੂੰ ਨਹੀਂ ਜਾਣਦੀ, ਪਰ ਇਹ ਗਲ ਜ਼ਰੂਰ ਕਹਾਂਗੀ ਕਿ ਓਹ ਦੋਵੇਂ ਏਥੇ ਨਹੀਂ ਰਹਿੰਦੀਆਂ ਅਰ ਸਾਡਾ

ਤੇ ਉਨ੍ਹਾਂ ਦਾ ਕੁਛ ਵਾਸਤਾ ਨਹੀਂ।

ਗਦਾਧਰ–ਤਾਂ ਫੇਰ ਤੁਸਾਂ ਇਸ ਢੰਗ ਦੀਆਂ ਗੱਲਾਂ ਕਿਉਂ ਕੀਤੀਆਂ ਸਨ ਕਿ ਮਾਨੋਂ ਤੁਸੀਂ ਹੀ ਕਲਾ ਤੇ ਬਿਮਲਾ ਹੋ ?

ਕਲਾ–ਹੁਣ ਇਹ ਤਾਂ ਉਨ੍ਹਾਂ ਤੋਂ ਪੁਛਿਆਂ ਹੀ ਮਲੂਮ ਹੋਵੇ ਜਿਨ੍ਹਾਂ ਨੇ ਤੇਰੇ ਨਾਲ ਗੱਲਾਂ ਕੀਤੀਆਂ ਹਨ, ਮੈਂ ਤਾਂ ਤੇਰੇ ਨਾਲ ਕੋਈ ਗੱਲ ਨਹੀਂ ਕੀਤੀ।

ਗਦਾਧਰ–ਓਹ ਕੌਣ ਸੀ ਜੋ ਮੇਰੇ ਨਾਲ ਗੱਲਾਂ ਕਰ ਰਹੀ ਸੀ ?

ਕਲਾ--ਮੇਰੀ ਮਾਲਕਿਨ।

ਗਦਾਧਰ–ਪਰ ਉਸਦਾ ਕੁਛ ਨਾਉਂ ਪਤਾ ਭੀ ਹੈ ਕਿ ਨਹੀਂ ?

ਕਲਾ--ਨਾਉਂ ਦੱਸਣ ਦੀ ਕੋਈ ਲੋੜ ਨਹੀਂ।

ਗਦਾਧਰ--ਤੈਨੂੰ ਝਖ ਮਾਰਕੇ ਦਸਣਾ ਪਵੇਗਾ, ਨਾਲ ਹੀ ਇਹ ਦਸਣਾ ਪਵੇਗਾ ਕਿ ਕਲਾ ਤੇ ਬਿਮਲਾ ਕਿਥੇ ਹਨ? ਤੇਰੀ ਇਹ ਗੱਲ ਮੈਂ ਨਹੀਂ ਮੰਨਦਾ ਕਿ ਓਹ ਦੋਵੇਂ ਇਸ ਘਾਟੀ ਵਿਚ ਨਹੀਂ ਰਹਿੰਦੀਆਂ, ਅਰ ਤੁਹਾਡਾ ਉਨਾਂ ਦਾ ਕੁਛ ਸੰਬੰਧ ਨਹੀਂ, ਜੇ ਨਹੀਂ ਤਾਂ ਮੇਰੇ ਨਾਲ ਵੈਰ ਕਿਉਂ ਪਾਇਆ, ਮੈਂ ਇਸ ਘਾਟੀ ਵਿਚ ਕਿਉਂ ਕੈਦ ਕੀਤਾ ਗਿਆ ? ਮੈਂ ਤੁਹਾਡਾ ਕੀ ਵਿਗਾੜਿਆ ਸੀ ?

ਕਲਾ–ਸਾਡਾ ਤੇਰੇ ਨਾਲ ਕੋਈ ਵੈਰ ਨਹੀਂ ਹੈ ਪਰ ਤੈਨੂੰ ਫੜਨ ਵਿੱਚ ਅਸੀਂ ਜ਼ਰੂਰ ਸਾਥੀ ਸਾਂ ਅਰ ਇਹ ਫੜੋ ਫੜੀ ਭੀ ਕਲਾ ਤੇ ਬਿਮਲਾ ਦੀ ਆਗਿਆ ਅਨੁ-

ਸਾਰ ਹੋਈ ਸੀ । ਮੈਂ ਚੰਗੀ ਤਰਾਂ ਜਾਣਦੀ ਹਾਂ ਕਿ ਤੈਨੂੰ ਇਥੋਂ ਦੀ ਇਕ ਦਾਸੀਨੇ ਕਲਾ ਤੇ ਬਿਮਲਾ ਦੀ ਖ਼ਬਰ ਦਿੱਤੀ ਸੀ ਅਰ ਕਿਹਾ ਸੀ ਕਿ ਕਲਾ ਤੇ ਬਿਮਲਾ ਨੇ ਹੀ ਤੈਨੂੰ ਫੜਿਆ ਹੈ। ਬੇਸ਼ੱਕ ਉਸਦਾ ਇਹ ਕਥਨ ਸੱਚ ਸੀ, ਪਰ ਸ਼ੋਕ ! ਤੂੰ ਉਸਦੇ ਨਾਲ ਧੋਖਾ ਕੀਤਾ। ਇਹ ਗੱਲ ਮੈਂ ਇਸ ਲਈ ਕਹਿੰਦੀ ਹਾਂ ਕਿ ਉਹ ਮੇਰੀ ਭੈਣ ਸੀ। ਜੇ ਤੂੰ ਉਸਦੇ ਨਾਲ ਧੋਖਾ ਨ ਕਰਦਾ ਤਾਂ ਉਹ ਜ਼ਰਰ ਤੈਨੂੰ ਏਥੋਂ ਦਾ ਭੇਦ ਦੱਸ ਦੇਂਦੀ। ਇਕ ਤਰਾਂ ਤਾਂ ਉਸਨੇ ਸਾਰਾ ਭਾਂਡਾ ਭੰਨ ਹੀ ਦਿਤਾ ਸੀ, ਪਰ ਤੇਰੀ ਸਚਿਆਈ ਪਰਖਣ ਵਾਸਤੇ ਅਜੇ ਬਹੁਤ ਕੁਝ ਲੁਕਾ ਰਖਿਆ ਸੀ । ਜੇ ਤੂੰ ਆਪਣਾ ਇਕਰਾਰ ਪੂਰਾ ਕਰਦਾ ਤਾਂ ਜ਼ਰੂਰ ਤੈਨੂੰ ਬਾਕੀ ਭੇਤ ਭੀ ਦਸ ਦੇਂਦੀ, ਕਿ ਕਲਾ ਤੇ ਬਿਮਲਾ ਕਿਥੇ ਹਨ । ਮੇਰੇ ਕਹਿਣ ਦਾ ਭਾਵ ਇਹ ਹੈ ਕਿ ਉਸਦੀਆਂ ਸਾਰੀਆਂ ਗੱਲਾਂ ਨੂੰ ਸੱਚ ਨ ਸਮਝੀਂ ।

ਗਦਾਧਰ—ਨਹੀਂ, ਸਗੋਂ ਤੇਰਾ ਪ੍ਰਯੋਜਨ ਇਹ ਹੈ ਕਿ ਮੈਨੂੰ ਕੁਝ ਦੇਵੇਂ ਤਾਂ ਏਥੋਂ ਦਾ ਭੇਤ ਦੱਸ ਦੇਵਾਂ।

ਕਲਾ—ਨਹੀਂ ਇਹ ਗੱਲ ਨਹੀਂ ਹੈ, ਪਰ ਤੂੰ ਜੋ ਚਾਹੇਂ ਸੋ ਸਮਝ।

ਗਦਾਧਰ-(ਮੁਸਕਰਾਕੇ) ਠੀਕ ਹੈ, ਹਛਾ ਪਹਿਲੇ ਤੂੰ ਮੇਰੀ ਇਸ ਗੱਲ ਦਾ ਉੱਤਰ ਦੇਹ ਜੋ ਮੈਂ ਪੁਛਦਾ ਹਾਂ, ਫੇਰ ਹੋਰ ਗੱਲਾਂ ਕਰਾਂਗੇ।

ਕਲਾ—ਕੇਹੜੀ ਗੱਲ ਦਾ ਉੱਤਰ ਚਾਹੁੰਦਾ ਹੈਂ ?

ਗਦਾਧਰ—ਬੱਸ ਏਹ ਕਿ ਉਨ੍ਹਾਂ ਨੇ ਮੇਰੇ ਨਾਲ ਅਜੇਹੇ ਢੰਗ ਨਾਲ ਗੱਲਾਂ ਕੀਤੀਆਂ ਸਨ ਜੇਹੀਆਂ ਕਿ ਕਲਾ ਤੇ

ਬਿਮਲਾ ਹੀ ਕਰ ਸਕਦੀਆਂ ਹਨ ।

ਕਲਾ—ਮੈਂ ਸਮਝਦੀ ਹਾਂ ਕਿ ਤੇਰਾ ਠੀਕ ੨ ਭੇਦ ਲੈਣ ਲਈ ਹੀ ਉਸਨੇ ਅਜੇਹੀਆਂ ਗੱਲਾਂ ਕੀਤੀਆਂ ਹਨ, ਕਿਉਂਕਿ ਸਾਨੂੰ ਇਸ ਗੱਲ ਦਾ ਨਿਸਚਾ ਨਹੀਂ ਸੀ ਕਿ ਵਾਸਤਵ ਵਿਚ ਤੂੰ ਹੀ ਗਦਾਧਰ ਸਿੰਘ ਹੈਂ ਅਰ ਤੈਨੂੰ ਭਜਨ ਵਿਚ ਧੋਖਾ ਤਾਂ ਨਹੀਂ ਹੋਇਆ?

ਗਦਾਧਰ—(ਮੁਸਕਰਾਉਂਦੇ ਹੋਏ) ਗੱਲਾਂ ਕਰਨ ਵਿਚ ਤੂੰ ਬਹੁਤ ਤੇਜ਼ ਹੈਂ, ਭਾਵੇਂ ਮੈਂ ੇਰੀਆਂ ਗੱਲਾਂ ਤੇ ਨਿਸਚਾ ਨਹੀਂ ਕਰ ਸਕਦਾ, ਪਰ ਇਹ ਕਹਿ ਸਕਦਾ ਹਾਂ ਕਿ ਸ਼ਾਇਦ ਤੇਰੀ ਗੱਲ ਸੱਚੀ ਹੋਵੇ । ਅੱਛਾ ਹੁਣ ਇਹ ਦੱਸ ਕਿ ਤੂੰ ਮੈਨੂੰ ਏਥੋਂ ਦਾ ਭੇਤ ਅਰ ਕਲਾ ਤੇ ਬਿਮਲਾ ਦਾ ਠੀਕ ਹਾਲ ਦੱਸ ਸਕਦੀ ਹੈ ਕਿ ਨਹੀਂ ?

ਕਲਾ—ਨਹੀਂ ।

ਗਦਾਧਰ—ਇਸ ਲਈ ਕਿ ਮੈਂ ਤੇਰੀ ਭੈਣ ਨਾਲ ਧੋਖਾ ਕੀਤਾ ਹੈ ? ਜੇ ਵਾਸਤਵ ਵਿਚ ਉਹ ਤੇਰੀ ਭੈਣ ਹੋਵੇ?

ਕਲਾ—ਕੇਵਲ ਇਸੇ ਵਾਸਤੇ ਹੀ ਨਹੀਂ, ਸਗੋਂ ਇਸ ਵਾਸਤੇ ਭੀ ਕਿ ਇਹ ਕੰਮ ਬੜਾ ਹੀ ਔਖਾ ਹੈ, ਅਜੇਹਾ ਕਰਨ ਦੇ ਪਿਛੋਂ ਮੈਂ ਕਿਸੇ ਤਰਾਂ ਜੀਉਂਦੀ ਨਹੀਂ ਰਹਿ ਸਕਦੀ ।

ਗਦਾਧਰ—ਤੈਨੂੰ ਮਾਰਨ ਵਾਲਾ ਕੌਣ ਹੈ ? ਏਥੇ ਜਿਤਨੇ ਹਨ ਸਭ ਤੁਹਾਡੇ ਆਪਣੇ ਹਨ, ਇਸਦੇ ਬਿਨਾਂ ਹੋਰ ਕਿਸੇ ਨੂੰ ਮਲੂਮ ਹੀ ਕਿਸ ਤਰਾਂ ਹੋ ਸਕਦਾ ਹੈ ਕਿ ਤੂੰ ਮੈਨੂੰ ਕੁਝ ਦਸਿਆ ਹੈ ?

ਕਲਾ–ਇਹ ਗੱਲ ਲੁਕੀ ਨਹੀਂ ਰਹਿ ਸਕਦੀ। ਇਹ ਤਲਿਸਮੀ ਘਾਟੀ ਹੈ, ਏਥੇ ਹਰ ਇਕ ਬ੍ਰਿਛ ਬੂਟੇ ਤੇ ਪੱਥਰਾਂ ਦੇ ਭੀ ਕੰਨ ਹਨ, ਮੇਰੀ ਭੈਣ ਨੇ ਇਸ ਗੱਲ ਦਾ ਕੁਛ ਧਿਆਨ ਨਹੀਂ ਕੀਤਾ ਸੀ, ਇਸ ਲਈ ਜਾਨੋਂ ਮਾਰੀ ਗਈ।

ਗਦਾਧਰ–(ਹੈਰਾਨੀ ਨਾਲ) ਹੈਂ ! ਤੇਰੀ ਭੈਣ ਮਾਰੀ ਗਈ !!

ਕਲਾ–ਹਾਂ, ਕਿਉਂਕਿ ਮਾਲਕਨ ਨੂੰ ਤੇਰੀਆਂ ਤੇ ਉਸਦੀਆਂ ਗੱਲਾਂ ਦਾ ਪਤਾ ਲੱਗ ਗਿਆ ਹੈ।

ਗਦਾਧਰ–ਰਾਤ ਦਾ ਵੇਲਾ ਸੀ, ਹੋ ਸਕਦਾ ਹੈ ਕਿ ਕਿਸੇ ਨੇ ਲੁਕਕੇ ਸੁਣ ਲਿਆ ਹੋਵੇ। ਇਸਦੇ ਬਿਨਾਂ ਹੋਰ ਕਿਸੇ ਤਲਿਸਮੀ ਗੱਲ ਨੂੰ ਮੈਂ ਨਹੀਂ ਮੰਨਦਾ। ਹੁਣ ਦਿਨ ਦਾ ਵੇਲਾ ਹੈ, ਚੌਹੀਂ ਪਾਸੀਂ ਦੂਰ ੨ ਤੱਕ ਵੇਖਣ ਤੇ ਭੀ ਕੋਈ ਬੰਦਾ ਨਜ਼ਰ ਨਹੀਂ ਆਉਂਦਾ। ਸੋ ਤੇਰੀਆਂ ਮੇਰੀਆਂ ਗੱਲਾਂ ਕੋਈ ਨਹੀਂ ਸੁਣ ਸਕਦਾ, ਤੂੰ ਨਿਡਰ ਹੋਕੇ ਏਥੋਂ ਦਾ ਹਾਲ ਦੱਸ ਸਕਦੀ ਹੈਂ।

ਕਲਾ–ਨਹੀਂ ਕਦੀ ਨਹੀਂ।

ਗਦਾਧਰ–(ਖੰਜਰ ਕਢਕੇ ਤੇ ਦਿਖਾਕੇ) ਨਹੀਂ ਤਾਂ ਇਸੇ ਨਾਲ ਤੇਰੀ ਖਬਰ ਲਈ ਜਾਵੇਗੀ।

ਕਲਾ–ਕੁਝ ਭੀ ਹੋਵੇ ਦੱਸਨਦੇ ਪਿਛੋਂ ਭੀ ਤਾਂ ਮੈਂ ਨਹੀਂ ਬਚ ਸਕਦੀ। ਫਰ ਅਜੇਹੀ ਦਸ਼ਾ ਵਿਚ ਮੈਂ ਆਪਣੇ ਮਾਲਕ ਨੂੰ ਨੁਕਸਾਨ ਕਿਉਂ ਪੁਚਾਵਾਂ ? ਤੈਨੂੰ ਭਾਵੇਂ ਤਲਿਸਮੀ ਗੱਲਾਂ ਤੇ ਨਿਸ਼ਚਾ ਨ ਹੋਵੇ, ਪਰ ਮੈਨੂੰ ਇਸ ਗੱਲ

ਦਾ ਪੂਰਾ ੨ ਨਿਸਚਾ ਹੈ ਅਰ ਮੈਂ ਸਮਝਦੀ ਹਾਂ ਕਿ ਜੋ ਕੁਝ ਤੇਰੀਆਂ ਮੇਰੀਆਂ ਗੱਲਾਂ ਹੋ ਰਹੀਆਂ ਸਨ, ਇਹ ਸਭ ਮੇਰੀ ਮਾਲਕਣ ਸੁਣ ਰਹੀ ਹੋਵੇਗੀ...........।

ਗਦਾਧਰ ਸਿੰਘ ਖਿੜ ਖਿੜਾਕੇ ਹੱਸ ਪਿਆ ਅਰ ਬੋਲਿਆ, ਠੀਕ ਹੈ ਤੇਰੀਆਂ ਗੱਲਾਂ........।

ਕਲਾ–ਬੇਸ਼ੱਕ ਇਹੋ ਗੱਲ ਹੈ, ਜੇ ਮੈਂ ਇਸ ਘਾਟੀ ਤੋਂ ਬਾਹਰ ਹੁੰਦੀ ਤਾਂ ਮੈਨੂੰ ਇਸ ਗੱਲ ਦਾ ਡਰ ਨ ਹੁੰਦਾ ਤੇ ਏਥੋਂ ਦੇ ਭੇਤ ਦਸ ਦੇਂਦੀ ।

ਗਦਾਧਰ–(ਮੁਸਕਰਾਕੇ) ਏਸੇ ਤਰਾਂ ਸਹੀ। ਤੂੰ ਮੈਨੂੰ ਇਸ ਘਾਟੀ ਦੇ ਬਾਹਰ ਲੈ ਚਲ ਤੇ ਏਥੋਂ ਦਾ ਭੇਤ ਦੱਸ ਦੇਹ, ਮੈਂ ਤਨੂੰ............।

ਕਲਾ–ਨਹੀਂ, ਨਹੀਂ, ਕੋਈ ਇਕਰਾਰ ਕਰਨ ਦੀ ਲੋੜ ਨਹੀਂ, ਕਿਉਂਕਿ ਮੈਨੂੰ ਤੇਰੇ ਉਪਰ ਕੋਈ ਭੀ ਇਤਬਾਰ ਨਹੀ। ਹਾਂ, ਜੇ ਤੂੰ ਮੈਨੂੰ ਦਲੀਪ ਸ਼ਾਹ ਦੇ ਪਾਸ ਪੁਚਾ ਦੇਵੇਂ ਤਾਂ ਮੈਂ ਤੇਨੂੰ ਏਥੋਂ ਦਾ ਸਭ ਭੇਤ ਦੱਸ ਦੇਵਾਂਗੀ, ਸਗੋਂ ਹਰ ਤਰਾਂ ਤੇਰੀ ਸਹਾਇਤਾ ਭੀ ਕਰ ਸਕਦੀ ਹਾਂ।

ਗਦਾਧਰ–(ਤ੍ਰਬਕਕੇ) ਦਲੀਪ ਸ਼ਾਹ ! ਦਲੀਪ ਸ਼ਾਹ ਨਾਲ ਤੇਰਾ ਕੀ ਵਾਸਤਾ ?

ਕਲਾ–ਉਹ ਮੇਰਾ ਸੰਬੰਧੀ ਹੈ ਅਰ ਏਥੋਂ ਨੱਸਕੇ ਮੈਂ ਉਸਦੇ ਪਾਸ ਜਾਕੇ ਆਪਣੀ ਜਾਨ ਬਚਾ ਸਕਦੀ ਹਾਂ।

ਗਦਾਧਰ–ਜੇ ਇਹ ਗੱਲ ਹੈ ਤਾਂ ਤੂੰ ਆਪ ਉਸਦੇ ਪਾਸ ਕਿਉਂ ਨਹੀਂ ਚਲੀ ਜਾਂਦੀ ?

ਕਲਾ–ਪਹਿਲਾਂ ਤਾਂ ਮੈਨੂੰ ਏਥੋਂ ਨੱਸਣ ਦੀ ਹੀ ਕੋਈ

ਲੋੜ ਨਹੀਂ। ਨੱਸਣ ਦੀ ਲੋੜ ਕੇਵਲ ਇਸ ਲਈ ਹੋਵੇਗੀ ਕਿ ਤੈਨੂੰ ਏਥੋਂ ਦੇ ਭੇਤ ਦੱਸਾਂਗੀ। ਦੂਸਰੀ ਗੱਲ ਇਹ ਹੈ ਕਿ ਪਤਾ ਨਹੀਂ ਜੋ ਕਿਸ ਕਰਕੇ ਉਹਨਾਂ ਨੇ ਅੱਜ ਕਲ ਆਪਣਾ ਘਰ ਛੱਡ ਦਿੱਤਾ ਹੈ ਤੇ ਕਿਸੇ ਹੋਰ ਲੁਕਵੀਂ ਥਾਂ ਤੇ ਰਹਿੰਦੇ ਹਨ।

ਗਦਾਧਰ—ਜੇ ਕਿਸੇ ਦੂਸਰੀ ਥਾਂ ਜਾਕੇ ਲੁਕ ਰਹੇ ਹਨ ਤਾਂ ਭਲਾ ਮੈਨੂੰ ਉਹਨਾਂ ਦਾ ਪਤਾ ਕਿਸ ਤਰਾਂ ਲਗੇਗਾ ?

ਕਲਾ—ਤੈਨੂੰ ਉਹਨਾਂ ਦਾ ਜ਼ਰੂਰ ਪਤਾ ਹੋਵੇਗਾ, ਕਿਉਂਕਿ ਤੂੰ ਉਹਨਾਂ ਦਾ ਸਾਂਢੂ ਤੇ ਮਿੱਤ੍ਰ ਭੀ ਹੈਂ।

ਗਦਾਧਰ—ਇਸ ਗੱਲ ਦਾ ਤੈਨੂੰ ਕਿਸਤਰਾਂ ਪਤਾ ਹੈ ?

ਕਲਾ—ਭਲਾ ਮੈਂ ਦਲੀਪ ਸ਼ਾਹ ਦੀ ਸਾਕ ਹੋਕੇ ਇਹ ਗੱਲ ਨਹੀਂ ਜਾਣਦੀ ਕਿ ਤੂੰ ਉਹਨਾਂ ਦਾ ਕੀ ਲਗਦਾ ਹੈਂ ?

ਗਦਾਧਰ—(ਹੈਰਾਨੀ ਨਾਲ ਕੁਛ ਸੋਚਕੇ) ਜੇ ਤੇਰੀਆਂ ਗੱਲਾਂ ਸੱਚੀਆਂ ਹਨ ਤਾਂ ਤੂੰ ਮੇਰੀ ਭੀ ਸਾਕ ਹੀ ਲਗਦੀ ਹੋਵੇਂਗੀ।

ਕਲਾ—ਜ਼ਰੂਰ ਪਰ ਅਜੇ ਮੈਂ ਇਸ ਵਲੋਂ ਕੁਛ ਨਹੀਂ ਦੱਸਾਂਗੀ। ਦਲੀਪ ਸ਼ਾਹ ਦੇ ਘਰ ਪਹੁੰਚਣ ਤੇ ਹੀ ਤੈਨੂੰ ਸਭ ਪਤਾ ਲੱਗ ਜਾਵੇਗਾ ਤੇ ਹੋਰ ਭੀ ਕਈ ਗੱਲਾਂ ਅਜੇਹੀਆਂ ਮਲੂਮ ਹੋਣਗੀਆਂ ਕਿ ਜਿਨ੍ਹਾਂ ਨੂੰ ਸੁਣਕੇ ਤੁਸੀਂ ਪ੍ਰਸੰਨ ਹੋਵੋਗੇ। ਇਹਨਾਂ ਗੱਲਾਂ ਨੂੰ ਹੀ ਸਚਕੇ ਅਰ ਤੈਨੂੰ ਆਪਣਾ ਨਿਕਟ ਸੰਬੰਧੀ ਸਮਝਕੇ ਹੀ ਤਾਂ ਚਾਹੁੰਦੀ ਹਾਂ ਕਿ ਤੈਨੂੰ ਇਸ ਘਾਟੀ ਦੇ ਬਾਹਰ ਕਰ ਦੇਵਾਂ ਅਰ ਆਪ ਭੀ ਨੱਸ ਜਾਵਾਂ ਨਹੀਂ ਤਾਂ ਏਥੇ ਰਹਿਕੇ ਤੇਰੀ ਜਾਨ ਕਿਸ ਤਰਾਂ ਨਹੀਂ ਬਚ

ਸਕਦੀ ਅਰ ਮੇਰੀ ਸਹਾਇਤਾ ਦੇ ਬਿਨਾਂ ਤੂੰ ਇਸ ਘਾਟੀ ਦੇ ਬਾਹਰ ਭੀ ਨਹੀਂ ਜਾ ਸਕਦਾ।

ਗਦਾਧਰ-(ਕੁਝ ਸੋਚਕੇ) ਜੇ ਇਹੋ ਗੱਲ ਹੈ ਤਾਂ ਤੂੰ ਮੇਰੀ ਸਾਕ ਹੋਕੇ ਏਥੇ ਕਿਉਂ ਰਹਿੰਦੀ ਹੈਂ ?

ਕਲਾ-ਇਹਨਾਂ ਗੱਲਾਂ ਦਾ ਉੱਤਰ ਮੈਂ ਏਥੇ ਕੁਝ ਨਹੀਂ ਦੇ ਸਕਦੀ।

ਕਲਾ ਦੀਆਂ ਗੱਲਾਂ ਸੁਣਕੇ ਭੂਤਨਾਥ ਸੋਚ ਤੇ ਚਿੰਤਾ ਵਿੱਚ ਪੈ ਗਿਆ। ਉਹ ਏਥੋਂ ਦਾ ਭੇਤ ਜਾਨਣ ਲਈ ਜ਼ਰੂਰ ਹੀ ਕਲਾ ਨੂੰ ਕੁਛ ਦੁਖ ਦੇਂਦਾ ਜਾਂ ਗੁੱਸੇ ਵਿਚ ਆਕੇ ਜਾਨੋਂ ਹੀ ਮਾਰ ਸੁਟਦਾ, ਪਰ ਕਲਾ ਦੀਆਂ ਗੱਲਾਂ ਨੇ ਉਸਨੂੰ ਰੁੱਬਲ ਵਿਚ ਪਾ ਦਿਤਾ ਅਰ ਉਹ ਸੋਚਣ ਲੱਗਾ ਕਿ ਹੁਣ ਕੀ ਕਰਨਾ ਚਾਹੀਦਾ ਹੈ? ਉਹ ਜਾਣਦਾ ਸੀ, ਸਗੋਂ ਉਸਨੂੰ ਨਿਸਚਾ ਸੀ ਕਿ ਬਿਨਾਂ ਕਿਸੇ ਦੀ ਸਹਾਇਤਾ ਦੇ ਮੈਂ ਇਸ ਘਾਟੀ ਦੇ ਬਾਹਰ ਨਹੀਂ ਨਿਕਲ ਸਕਦਾ ਅਰ ਏਥੇ ਫਸੇ ਰਹਿਣਾ ਭੀ ਉਸਦੇ ਵਾਸਤੇ ਚੰਗਾ ਨਹੀਂ। ਭਾਵੇਂ ਉਹ ਕਿੰਨੀ ਹੀ ਏਯਾਰੀ ਕਰਕੇ ਕੋਈ ਉਪੱਦਰ ਮਚਾਵੇ। ਸੋ ਉਹ ਬਾਹਰ ਜਾਣਾ ਬਹੁਤ ਚੰਗਾ ਸਮਝਦਾ ਸੀ ਅਰ ਮਨ ਵਿਚ ਸੋਚਦਾ ਸੀ ਕਿ ਅੱਚਣਚੇਤ ਹੀ ਮੈਨੂੰ ਇਕ ਸਹਾਇਕ ਮਿਲ ਗਿਆ ਹੈ, ਇਸ ਤੋਂ ਕੰਮ ਨ ਲੈਣਾ ਨਿਰੀ ਮੂਰਖਤਾ ਹੋਵੇਗੀ, ਪਰੰਤੂ ਕਲਾ ਦੀਆਂ ਗੱਲਾਂ ਨੇ ਉਸਦਾ ਸਿਰ ਭਵਾ ਦਿਤਾ ਸੀ। ਭਾਵੇਂ ਉਹ *ਦਲੀਪ ਸ਼ਾਹ ਦਾਘਰ ਜਾਣਦਾ ਸੀ, ਪਰੰਤੂ ਕਈਆਂ ਕਾਰਨਾਂ ਕਰਕੇ ਉਸਦੇ ਪਾਸ ਜਾਣਾ ਜਾਂ ਕਲਾ ਨੂੰ ਪੁਚਾ ਦੇਣਾ ਨਹੀਂ

*ਦਲੀਪ ਸ਼ਾਹ ਦਾ ਨਾਉਂ ਚੰਦ੍ਰਕਾਂਤਾ ਵਿਚ ਆ ਚੁਕਾ ਹੈ।

ਚਾਹੁੰਦਾ ਸੀ। ਪਰੰਤੂ ਕਲਾ ਨਾਲ ਉਸਦੀ ਮਰਜੀ ਅਨੁਸਾਰ ਪ੍ਰਣ ਭੀ ਕਰਨਾਂ ਪੈਣਾ ਸੀ, ਕਿਉਂਕਿ ਉਸਨੂੰ ਸੰਦੇਹ ਸੀ ਕਿ ਜੇ ਕਲਾ ਨਾਲ ਉਸਦੀ ਇੱਛਾ ਅਨੁਸਾਰ ਦਲੀਪ ਸ਼ਾਹ ਪਾਸ ਲੈ ਜਾਣ ਦਾ ਇਕਰਾਰ ਨਹੀਂ ਕਰਾਂਗਾ ਤਾਂ ਸ਼ਾਇਦ ਇਹ ਮੈਨੂੰ ਇਸ ਖੋਹ ਤੋਂ ਬਾਹਰ ਨਹੀਂ ਲੈ ਜਾਵੇਗੀ। ਇਹ ਕਲਾ ਨੂੰ ਧੋਖਾ ਦੇਣ ਤੇ ਉਸ ਨਾਲ ਇਕਰਾਰ ਕਰਨ ਨੂੰ ਤਿਆਰ ਸੀ। ਪਰੰਤੂ ਇਹ ਚਾਹੁੰਦਾ ਸੀ ਕਿ ਕਲਾ ਮੈਨੂੰ ਪ੍ਰਣ ਪੂਰਾ ਕਰਨ ਲਈ ਸੌਂਹ ਨਾ ਖੁਆਵੇ, ਕਿਉਂਕਿ ਅਸਲੀ ਸੂਰਤ ਵਿਚ ਸੌਂਹ ਖਾਕੇ ਮੁੱਕਰ ਜਾਣ ਦੀ ਵਾਦੀ ਅਜੇ ਤਕ ਉਸ ਵਿਚ ਨਹੀਂ ਪਈ ਸੀ ਤੇ ਉਹ ਆਪਣੇ ਆਪ ਨੂੰ ਬਹਾਦਰ ਸਮਝਦਾ ਸੀ।

ਭੂਤ ਨਾਥ ਦੇ ਮਨ ਵਿਚ ਕਈ ਗੱਲਾਂ ਉਠ ਰਹੀਆਂ ਸਨ ਕਿ ਇਸ ਘਾਟੀ ਦੇ ਮਾਲਕ ਦਾ ਪਤਾ ਲੈਣਾ ਚਾਹੀਏ ਅਰ ਏਥੋਂ ਦਾ ਭੇਤ ਜਾਣਨਾ ਚਾਹੀਦਾ ਹੈ, ਪਰੰਤੂ ਉਸਨੇ ਸੋਚਿਆ ਕਿ ਮੈਂ ਇਕੱਲਾ ਏਥੇ ਰਹਿਕੇ ਬਿਨਾਂ ਕਿਸੇ ਸਹਾਇਕ ਦੇ ਕੁਝ ਨਹੀਂ ਕਰ ਸਕਾਂਗਾ। ਏਥੋਂ ਦੇ ਰਹਿਣ ਵਾਲੇ ਭੀ ਕੁਝ ਸਿਧੇ ਸਾਧੇ ਨਹੀਂ ਮਲੂਮ ਹੁੰਦੇ। ਭਾਵੇਂ ਅਜੇ ਤੱਕ ਏਥੇ ਕਿਸੇ ਮਰਦ ਦੀ ਸੂਰਤ ਨਜ਼ਰ ਨਹੀਂ ਆਈ, ਪਰ ਇਥੋਂ ਦੀਆਂ ਇਸਤ੍ਰੀਆਂ ਭੀ ਏਯਾਰਾ ਨਜ਼ਰ ਆਉਂਦੀਆਂ ਹਨ। ਪਰ ਕੀਹ ਇਹ ਇਸਤ੍ਰੀ ਭੀ ਮੇਰੇ ਨਾਲ ਏਯਾਰੀ ਢੰਗ ਦੀਆਂ ਗੱਲਾਂ ਕਰ ਰਹੀ ਹੈ ? ਸੰਭਵ ਹੈ ਕਿ ਇਹੋ ਗੱਲ ਹੋਵੇ ਅਰ ਮੈਨੂੰ ਇਸ ਘਾਟੀ ਤੋਂ ਬਾਹਰ ਲੈ ਜਾਣ ਦੇ ਬਹਾਨੇ ਕਿਸੇ ਖੋਹ ਜਾਂ ਗੁਫਾ ਵਿਚ ਲੈ ਜਾਕੇ ਫੇਰ ਕੈਦ ਕਰ ਦੇਵੇ, ਪਰ ਅਜੇ ਤੱਕ ਤਾਂ ਮੈਂ ਇਸਦੀ ਜਾਚ ਭੀ ਨਹੀਂ

ਕੀਤੀ ਕਿ ਇਹ ਇਸਦੀ ਅਸਲੀ ਸੂਰਤ ਹੈ ਕਿ ਬਨਾਵਟੀ ? ਹੁਣ ਮੈਂ ਪਹਿਲਾਂ ਇਸ ਗੱਲ ਦਾ ਪ੍ਰੀਖਿਆ ਕਰਾਂਗਾ ਤੇ ਫੇਰ ਇਸਦੇ ਨਾਲ ਘਾਟੀ ਤੋਂ ਬਾਹਰ ਜਾਣ ਵਾਸਤੇ ਕਿਸੇ ਗੁਫਾ ਵਿਚ ਵੜਾਂਗਾ। ਫੇਰ ਭੀ ਮੈਂ ਹੁਸ਼ਿਆਰ ਰਹਾਂਗਾ, ਕਿ ਇਹ ਮੇਰੇ ਨਾਲ ਕੋਈ ਧੋਖਾ ਨ ਕਰੇ। ਨ ਮੈਂ ਇਸਨੂੰ ਆਪਣੇ ਅਗੇ ਦ ਜਾਣ ਦੇਵਾਂਗੇ ਤੇ ਨ ਪਿਛੇ ਜਾਣ ਦੇਵਾਂਗਾ ਸਗੋਂ ਆਪਣੇ ਨਾਲ ਦ ਰਖਾਂਗਾ, ਇਸ ਦੇ ਲੱਕ ਨੂੰ ਕਮੰਦ ਬੰਨ੍ਹਕੇ ਫੜੀ ਰਖਾਂਗਾ, ਫੇਰ ਇਸ ਖੋਹ ਤੋਂ ਬਾਹਰ ਨਿਕਲ ਜਾਣ ਤੇ ਸਭ ਕੁਛ ਕਰ ਸਕਾਂਗਾ, ਕਿਉਂਕਿ ਏਥੋਂ ਦਾ ਰਸਤਾ ਭੀ ਦੇਖਿਆ ਜਾਵੇਗਾ। ਸੋ ਆਪਣੇ ਇਕ ਦੋ ਸ਼ਾਗਿਰਦਾਂ ਨੂੰ ਨਾਲ ਲੈਕੇ ਫੇਰ ਏਥੇ ਆ ਪਹੁੰਚਾਂਗਾ ਅਰ ਏਥੋਂ ਦੇ ਰਹਿਣ ਵਾਲਿਆਂ ਨਾਲ ਸਿੱਝ ਲਵਾਂਗਾ ਜਿਨ੍ਹਾਂ ਨੇ ਮੈਨੂੰ ਕੈਦ ਕੀਤਾ ਸੀ।

ਗਦਾਧਰ ਸਿੰਘ ਏਹੋ ਜੇਹੀਆਂ ਕਈ ਗੱਲਾਂ ਬਹੁਤ ਚਿਰ ਤੱਕ ਸੋਚਦਾ ਰਿਹਾ, ਇਸ ਦੇ ਪਿਛੋਂ ਕਲਾ ਨੂੰ ਆਖਣ ਲਗਾ ਹਛਾ ਮੈਂ ਤੈਨੂੰ ਦਲੀਪ ਸ਼ਾਹ ਦੇ ਪਾਸ ਲੈ ਚਲਾਂਗਾ, ਪਰ ਪਹਿਲਾਂ ਆਪਣਾ ਮੂੰਹ ਧੋਕੇ ਮੈਨੂੰ ਨਿਸਚਾ ਕਰਾਦੇਹ ਕਿ ਤੇਰੀ ਸੂਰਤ ਬਦਲੀ ਹੋਈ ਤਾਂ ਨਹੀਂ ? ਜਾਂ ਤੂੰ ਏਯਾਰਾ ਤਾਂ ਨਹੀਂ ਅਰ ਮੈਨੂੰ ਧੋਖਾ ਤਾਂ ਨਹੀਂ ਦੇਣਾ ਚਾਹੁੰਦੀ ?

ਕਲਾ—ਹਾਂ, ਹਾਂ, ਮੈਂ ਆਪਣਾ ਚੇਹਰਾ ਧੋਕੇ ਦਸ ਦੇਂਦੀ ਹਾਂ, ਪਾਣੀ ਦੇਵੋ।

ਗਦਾਧਰ ਸਿੰਘ ਨੇ ਆਪਣੇ ਖੀਸੇ ਵਿਚੋਂ ਇਕ ਛੋਟੀ ਜੇਹੀ ਪਾਣੀ ਦੀ ਬੋਤਲ ਕਢਕੇ ਕਲਾ ਨੂੰ ਦਿੱਤੀ ਅਰ ਕਿਹਾ

ਲੈ ਪਾਣੀ-ਮੂੰਹ ਧੋ ਸੁਟ।

ਕਲਾ ਨੇ ਪਾਣੀ ਲੈਕੇ ਆਪਣਾ ਮੂੰਹ ਧੋ ਸੁਟਿਆ, ਉਸਦੇ ਚੇਹਰੇ ਤੇ ਕੋਈ ਰੰਗ ਨਹੀਂ ਲਗਾ ਹੋਯਾ ਸੀ ਜੋ ਧੋਣ ਨਾਲ ਲੱਥ ਜਾਂਦਾ, ਸਗੋਂ ਇਕ ਪ੍ਰਕਾਰ ਦੀ ਝਿੱਲੀ ਚੜ੍ਹੀ ਹੋਈ ਸੀ ਜਿਸਦੇ ਉਪਰ ਪਾਣੀ ਦਾ ਕੁਛ ਭੀ ਅਸਰ ਨਹੀਂ ਹੁੰਦਾ ਸੀ। ਗਦਾਧਰ ਸਿੰਘ ਨੂੰ ਨਿਸਚਾ ਹੋ ਗਿਆ ਕਿ ਇਸ ਨੇ ਆਪਣੀ ਸੂਰਤ ਬਦਲੀ ਹੋਈ ਨਹੀਂ ਹੈ,ਸੋ ਗਦਾਧਰ ਸਿੰਘ ਨੇ ਉਸਦੇ ਹਥ ਪੈਰ ਖੋਹਲ ਦਿਤੇ ਅਰ ਘਾਟੀ ਤੋਂ ਬਾਹਰ ਚਲਣ ਲਈ ਕਿਹਾ।

ਗਦਾਧਰ-ਕੀ ਤੂੰ ਮੈਨੂੰ ਹੁਣ ਦਿਨ ਵੇਲੇ ਇਥੋਂ ਬਾਹਰ ਲੈ ਜਾ ਸਕਦੀ ਹੈਂ ?

ਕਲਾ-ਹਾਂ,ਲੈ ਜਾ ਸਕਦੀ ਹਾਂ।

ਗਦਾਧਰ-ਤੇਰੇ ਸੰਗੀ ਸਾਥੀ ਕਿਸੇ ਥਾਂ ਤੇ ਲੁਕੇ ਹੋਏ ਵੇਖ ਸਕਦੇ ਹਨ ?

ਕਲਾ-ਪਹਿਲਾਂ ਤਾਂ ਇਹ ਹੋਵੇਗਾ ਹੀ ਨਹੀਂ, ਤੇ ਜੇ ਕੋਈ ਦੇਖ ਭੀ ਲਵੇਗਾ ਤਾਂ ਜਦ ਤਕ ਓਹ ਏਥੇ ਪਹੁੰਚੇਗਾ, ਮੈਂ ਤੈਨੂੰ ਨਾਲ ਲੈਕੇ ਬਾਹਰ ਨਿਕਲ ਜਾਵਾਂਗੀ, ਫੇਰ ਮੈਨੂੰ ਬਚਾ ਲੈਣਾ ਤੇਰਾ ਕੰਮ ਹੋਵੇਗਾ।

ਗਦਾਧਰ-(ਜੋਸ਼ ਨਾਲ) ਓਹ! ਘਾਟੀ ਤੋਂ ਬਾਹਰ ਹੋ ਜਾਣ ਤੇ ਫੇਰ ਕੋਈ ਭੀ ਤੇਰਾ ਕੁਛ ਨਹੀਂ ਵਿਗਾੜ ਸਕਦਾ।

ਕਲਾ-ਤਾਂ ਫੇਰ ਛੇਤੀ ਕਰੋ, ਪਰ ਹਾਂ, ਇਕ ਗੱਲ ਤਾਂ ਰਹਿ ਹੀ ਗਈ।

ਗਦਾਧਰ-ਓਹ ਕੇਹੜੀ ?

ਕਲਾ—ਤੁਸਾਂ ਪ੍ਰਤੱਗਯਾ ਤਾਂ ਕੀਤੀ ਹੀ ਨਹੀਂ ਕਿ ਮੈਨੂੰ ਦਲੀਪ ਸ਼ਾਹ ਪਾਸ ਪੁਚਾ ਦੇਵੋਗੇ?

ਗਦਾਧਰ—ਮੈਂ ਤਾਂ ਪਹਿਲਾਂ ਹੀ ਇਕਰਾਰ ਕਰ ਚੁਕਾ ਹਾਂ ਕਿ ਤੈਨੂੰ ਦਲੀਪ ਸ਼ਾਹ ਪਾਸ ਪੁਚਾ ਦੇਵਾਂਗਾ।

ਕਲਾ—ਇਕਰਾਰ ਕਰਨਾ ਤੇ ਪ੍ਰਤੱਗਯਾ ਕਰਨੀ ਕੁਛ ਹੋਰ ਗੱਲ ਹੈ, ਮੈਂ ਤੁਹਾਨੂੰ ਸੌਂਹ ਖੁਵਾਕੇ ਪ੍ਰਤੱਗਯਾ ਕਰਾਉਣੀ ਚਾਹੁੰਦੀ ਹਾਂ, ਤੁਸੀਂ ਛੱਤਰੀ ਹੋ ਸੋ ਖੰਜਰ ਜਿਸ ਨੂੰ ਤੁਸੀਂ ਦੁਰਗਾ ਸਮਝਦੇ ਹੋ ਹੱਥ ਵਿਚ ਲੈਕੇ ਪ੍ਰਤੱਗਯਾ ਕਰੋ ਕਿ ਇਕਰਾਰ ਪੂਰਾ ਕਰਾਂਗਾ।

ਗਦਾਧਰ—(ਕੁਛ ਚਿਰ ਸੋਚਣ ਦ ਪਿਛੋਂ ਹਥ ਵਿਚ ਖੰਜਰ ਲੈਕੇ) ਹਛਾ ਵੇਖ, ਮੈਂ ਸੌਂਹ ਖਾਕੇ ਪ੍ਰਤੱਗਯਾ ਕਰਦਾ ਹਾਂ ਕਿ ਤੈਨੂੰ ਦਲੀਪ ਸ਼ਾਹ ਦੇ ਘਰ ਪੁਚਾ ਦੇਵਾਂਗਾ॥

ਕਲਾ-ਬਸ ਹੁਣ ਮੇਰੀ ਤਸੱਲੀ ਹੋ ਗਈ।

ਇਹ ਕਹਿਕੇ ਕਲਾ ਉਠ ਖਲੋਤੀ ਅਰ ਗਦਾਧਰ ਸਿੰਘ ਨੂੰ ਨਾਲ ਲੈਕੇ ਪਹਾੜੀ ਤੋਂ ਹੇਠਾਂ ਉਤਰਨ ਲਗੀ।

ਪਾਠਕਾਂ ਨੂੰ ਯਾਦ ਰਖਣਾ ਚਾਹੀਦਾ ਹੈ ਕਿ ਇਸ ਸੁੰਦਰ ਘਾਟੀ ਤੋਂ ਨਿਕਲਨ ਲਈ ਇਕੋ ਹੀ ਰਸਤਾ ਨਹੀਂ ਸੀ, ਸਗੋਂ ਕਈ ਰਸਤੇ ਹਨ, ਜਿਨ੍ਹਾਂ ਨੂੰ ਸਮੇ ਸਮੇ ਤੇ ਕਲਾ ਤੇ ਬਿਮਲਾ ਵਰਤਦੀਆਂ ਹਨ, ਇਨਾਂ ਦਾ ਹਾਲ ਅਗੇ ਚਲਕੇ ਸਮੇਂ ਸਿਰ ਆਪੇ ਪਾਠਕਾਂ ਨੂੰ ਮਲੂਮ ਹੋ ਜਾਵੇਗਾ, ਇਸ ਵੇਲੇ ਕੇਵਲ ਉਸ ਰਸਤੇ ਦਾ ਹਾਲ ਲਿਖਦੇ ਹਾਂ, ਜਿਸ ਰਸਤੇ ਗਦਾਧਰ ਸਿੰਘ ਨੂੰ ਨਾਲ ਲੈਕੇ ਕਲਾ ਜਾਨ ਵਾਲੀ ਸੀ।

ਕਲਾ ਪਹਾੜ ਦੇ ਕੋਨੇ ਵਲ ਦਬਦੀ ਹੋਈ ਹੇਠਾਂ

ਉਤਰਨ ਲਗੀ, ਧੁਪ ਬੜੀ ਤੇਜ਼ ਹੋ ਚੁਕੀ ਸੀ ਜਿਸ ਕਰਕੇ ਬੜੀ ਔਖਜ਼ਾਈ ਹੋ ਰਹੀ ਸੀ, ਪਰ ਫੇਰ ਭੀ ਬੜੇ ਧਿਆਨ ਨਾਲ ਕੁਛ ਸੋਚਦੀ ਹੋਈ ਹੇਠਾਂ ਉਤਰ ਰਹੀ ਸੀ। ਜਦ ਲਗ ਭਗ ਜ਼ਮੀਨ ਦੇ ਪਾਸ ਪਹੁੰਚ ਗਈ ਤਾਂ ਓਥੇ ਇਕ ਅਜੇਹੀ ਥਾਂ ਆਈ ਜਿਥੇ ਬਹੁਤ ਸਾਰੀਆਂ ਜੰਗਲੀ ਝਾੜੀਆਂ ਸਨ ਅਰ ਓਥੇ ਹੀ ਇਕ ਛੋਟਾ ਜੇਹਾ ਪੱਥਰ ਦਾ ਬੁਤ ਸੀ ਜਿਸਦੇ ਉਪਰ ਚੜ੍ਹਨ ਲਈ ਤੀਹ ਬੱਤੀ ਪੌੜੀਆਂ ਬਣੀਆਂ ਹੋਈਆਂ ਸਨ, ਇਸ ਬੁਰਜ ਦੇ ਉਪਰ ਲੋਹੇ ਦੀ ਚੌਖੰਡੀ ਝੰਡੀ ਲਗੀ ਹੋਈ ਸੀ, ਅਰਥਾਤ ਲੋਹੇ ਦੇ ਬਨਾਵਟੀ ਵਾਂਸ ਉਤੇ ਲੋਹੇ ਦੀ ਚੌਖੰਡੀ ਝੰਡੀ ਇਸ ਢੰਗ ਦੀ ਲਗੀ ਹੋਈ ਸੀ ਕਿ ਭੁਵਾਉਣ ਨਾਲ ਓਹ ਭੌਂ ਜਾਂਦੀ ਸੀ। ਇਕ ਝੰਡੀ ਦਾ ਰੰਗ ਚਿੱਟਾ, ਦੂਸਰੀ ਦਾ ਕਾਲਾ, ਤੀਸਰੀ ਦਾ ਲਾਲ ਤੇ ਚੌਥੀ ਦਾ ਪੀਲਾ ਰੰਗ ਸੀ। ਇਸ ਵੇਲੇ ਪੀਲੇ ਰੰਗ ਦੀ ਝੰਡੀ ਦਾ ਮੂੰਹ ਬੰਗਲੇ ਵਲ ਸੀ। ਓਥੇ ਖੜੀ ਹੋਕੇ ਕਲਾ ਨੇ ਗਦਾਧਰ ਸਿੰਘ ਨੂੰ ਕਿਹਾ "ਬਸ ਇਸੇ ਥਾਂ ਤੇ ਬਾਹਰ ਜਾਣ ਲਈ ਇਕ ਸੁਰੰਗ ਹੈ ਅਰ ਇਹ ਬੁਰਜ ਉਸਦੀ ਕੁੰਜੀ ਹੈ ਅਰਥਾਤ ਬੂਹਾ ਖੋਹਲਣ ਲਈ ਪਹਿਲੇ ਮੈਨੂੰ ਬੁਰਜ ਦੇ ਉਪਰ ਚੜਨਾ ਪਵੇਗਾ ਸੋ ਤੂੰ ਇਥੇ ਹੀ ਖੜਾ ਰਹੁ, ਮੈਂ ਪਲਭਰ ਲਈ ਬੁਰਜ ਦੇ ਉਪਰ ਜਾਂਦੀ ਹਾਂ"

ਗਦਾਧਰ–(ਕੁਛ ਸੋਚਕੇ) ਤਾਂ ਮੈਨੂੰ ਭੀ ਆਪਣੇ ਨਾਲ ਲੈ ਚੱਲ, ਮੈਂ ਵੇਖਾਂਗਾ ਕਿ ਉਥੇ ਤੂੰ ਕੀ ਕਰਦੀ ਹੈਂ ?

ਕਲਾ–(ਮੁਸਕਰਾਕੇ) ਤੂੰ ਇਸ ਰਸਤੇ ਦਾ ਭੇਤ ਮਲੂਮ ਕਰਨਾ ਚਾਹੁੰਦਾ ਹੈਂ ?

ਗਦਾਧਰ–ਬੇਸ਼ਕ ! ਏਸੇ ਵਾਸਤੇ ਮੈਂ ਤੇਰੇ ਨਾਲ

ਤੈਨੂੰ ਦਲੀਪ ਸ਼ਾਹ ਪਾਸ ਪੁਚਾ ਦੇਣ ਦੀ ਪ੍ਰਤੱਗਜਾ ਕੀਤੀ ਹੈ—

ਕਲਾ—ਹਛਾ ਚਲ ।

ਗਦਾਧਰ ਸਿੰਘ ਕਲਾ ਦੇ ਨਾਲ ਉਸ ਬੁਰਜ ਵਿਚ ਵੜ ਗਿਆ ਅਰ ਉਸ ਨੇ ਵੇਖਿਆ ਕਿ ਕਲਾ ਨੇ ਉਪਰ ਚੜ੍ਹਕੇ ਉਸ ਝੰਡੀ ਦੇ ਵਾਂਸ ਨੂੰ ਜੋ ਬੁਰਜ ਦੀ ਛਤ ਦੇ ਵਿਚੋਂ ਦੀ ਕਢਕੇ ਬਾਹਰ ਕੀਤਾ ਹੋਯਾ ਸੀ ਭੁਵਾ ਦਿਤਾ ਹੈ ਇਸ ਦੇ ਬਿਨਾਂ ਉਸਨੇ ਹੋਰ ਕਾਰਰਵਾਈ ਕੋਈ ਨਹੀਂ ਕੀਤੀ ਤੇ ਬੁਰਜ ਦੇ ਹੇਠਾਂ ਉਤਰ ਆਈ। ਬਾਹਰ ਨਿਕਲਨ ਤੇ ਗਦਾਧਰ ਸਿੰਘ ਨੇ ਵੇਖਿਆ ਕਿ ਪਹਿਲੇ ਜਿਸ ਪਾਸੇ ਪੀਲੇ ਰੰਗ ਦੀ ਝੰਡੀ ਸੀ ਹੁਣ ਉਸ ਪਾਸੇ ਲਾਲ ਰੰਗ ਦੀ ਝੰਡੀ ਹੈ। ਪਰ ਇਸ ਕੰਮ ਵਿਚ ਤੇ ਸੁਰੰਗ ਦੇ ਦਰਵਾਜ਼ੇ ਵਿਚ ਕੀ ਸੰਬੰਧ ਹੋ ਸਕਦਾ ਹੈ, ਇਹ ਉਸ ਦੀ ਸਮਝ ਵਿਚ ਕੁਝ ਨ ਆਇਆ। ਬਹੁਤ ਕੁਛ ਸੋਚਣ ਦੇ ਪਿਛੋਂ ਅਚਾਨਕ ਉਸ ਨੂੰ ਧਿਆਨ ਆਇਆ ਕਿ ਇਹ ਝੰਡੀਆਂ ਇਥੋਂ ਵਾਲਿਆਂ ਨੂੰ ਕੋਈ ਸੈਨਤ ਦਾ ਕੰਮ ਦੇਂਦੀਆਂ ਹੋਣ ਤਾਂ ਕੋਈ ਵਡੀ ਹੈਰਾਨੀ ਦੀ ਗਲ ਨਹੀਂ ਅਰ ਉਹ ਸੋਚਣ ਲਗਾ ਕਿ ਇਹ ਇਸਤ੍ਰੀ ਬੜੀ ਹੀ ਤੇਜ਼ ਤੇ ਚਲਾਕ ਹੈ। ਪਹਿਲੇ ਭੀ ਇਸੇ ਨੇ ਮੇਰੇ ਤੇ ਵਾਰ ਕੀਤਾ ਸੀ, ਬੇਹੋਸ਼ੀ ਦੀ ਦਵਾ ਦਾ ਭਰਿਆ ਹੋਇਆ ਤਮੰਚਾ ਇਸੇ ਨੇ ਮੇਰੇ ਉਪਰ ਚਲਾਇਆ ਸੀ, ਤੇ ਹੁਣ ਭੀ ਇਸੇ ਨਾਲ ਮੇਰਾ ਵਾ ਪਿਆ ਹੈ, ਦੇਖੀਏ ਜੋ ਹੁਣ ਇਹ ਕੀ ਰੰਗ ਖਿਲਾਉਂਦੀ ਹੈ, ਜੇ ਹੁਣ ਭੀ ਇਹ ਮੈਨੂ ਧੋਖਾ ਦੇਵੇਗੀ,ਤਾਂ ਮੈਂ ਠੀਕ ਕਰਕੇ ਹੀ ਛਡਾਂਗਾ।

ਗਦਾਧਰ ਸਿੰਘ ਨੂੰ ਸੋਚੀਂ ਪਿਆ ਵੇਖਕੇ ਕਲਾ ਸਮਝ

ਗਈ ਕਿ ਇਹ ਮੇਰੇ ਵੱਲੋਂ ਸੋਚ ਕਰ ਰਹਿਆ ਹੈ, ਅਤੇ ਇਸ ਨੂੰ ਇਸ ਝੁੰਡੀ ਦੇ ਭੁਵਾਉਣ ਤੋਂ ਸ਼ੱਕ ਹੋਗਿਆ ਹੈ, ਮੈਂ ਕਲਾ ਨੇ ਕਾਹਲ ਨਾਲ ਉਸਨੂੰ ਕਿਹਾ:-ਬਸ ਛੇਤੀ ਕਰੋ ਕਿਉਂਕਿ ਪਹਿਲਾ ਬੂਹਾ ਖੁਲ ਚੁਕਾ ਹੈ।

ਗਦਾਧਰ ਸਿੰਘ ਨੂੰ ਨਾਲ ਲੈਕੇ ਕਲਾ ਹੇਠਾਂ ਉਤਰੀ ਅਰ ਪਛਮ ਵਲ ਢਾਲਵੀਂ ਜ਼ਮੀਨ ਤੇ ਤੁਰਨ ਲਗੀ, ਲਗ ਭਗ ਤੀਹ ਚਾਲੀ ਕਦਮ ਜਾਣ ਦੇ ਪਿਛੋਂ ਇਕ ਅਜੇਹੀ ਥਾਂ ਪਹੁੰਚੀ ਜਿਥੇ ਪਾਰਜਾਤ ਦੇ ਪੰਜ ਚਾਰ ਬ੍ਰਿਛ ਲਗੇ ਹੋਏ ਸਨ, ਅਰ ਉਨ੍ਹਾਂ ਦੇ ਵਿਚਕਾਰ ਜੰਗਲੀ ਬੇਲ ਬੂਟਿਆਂ ਵਿਚ ਲੁਕਿਆ ਹੋਇਆ ਖੋਹ (ਗੁਫਾ) ਦਾ ਦਰਵਾਜ਼ਾ ਸੀ, ਕਲਾ ਨੇ ਗਦਾਧਰ ਸਿੰਘ ਵਲ ਦੇਖਕੇ ਕਿਹਾ:-ਇਹ ਉਸੇ ਖੋਹ ਦਾ ਦਰਵਾਜ਼ਾ ਹੈ ਜਿਸ ਰਸਤੇ ਅਸੀਂ ਆਉਂਦੇ ਜਾਂਦੇ ਹਾਂ, ਹੁਣ ਮੈਂ ਇਸ ਦੇ ਅੰਦਰ ਵੜਦੀ ਹਾਂ ਤੂੰ ਮੇਰੇ ਪਿਛੇ ੨ ਆ ਜਾਹ।

ਗਦਾਧਰ-ਜਿਥੋਂ ਤਕ ਮੈਂ ਸੋਚਦਾ ਹਾਂ ਇਸ ਖੋਹ ਵਿਚ ਜ਼ਰੂਰ ਹਨੇਰਾ ਹੋਵੇਗਾ ਕਿਤੇ ਅਜੇਹਾ ਨ ਹੋਵੇ ਕਿ ਤੂੰ ਅਗੇ ਜਾਂਦੀ ੨ ਗੁੰਮ ਹੋ ਜਾਵੇਂ ਅਰ ਮੈਂ ਹਨੇਰੇ ਵਿਚ ਤੈਨੂੰ ਲਭਦਾ ਵਾਜਾਂ ਮਾਰਦਾ ਤੇ ਪਥਰਾਂ ਨਾਲ ਠੇਡੇ ਖਾਂਦਾ ਹੋਇਆ ਵਿਪਤਾ ਵਿਚ ਫਸ ਜਾਵਾਂ, ਕਿਉਂਕਿ ਨਿੱਤ ਦੇ ਆਉਣ ਜਾਣ ਦੇ ਕਾਰਨ ਤੇਰੇ ਵਾਸਤੇ ਇਕ ਖੇਡ ਹੈ, ਪ੍ਰੰਤੂ ਇਸ ਦੇ ਨਾਲ ਹੀ ਇਹ ਰਸਤਾ ਭੀ ਇਕ ਦਮ ਸਿਧਾ ਕਦੇ ਨਹੀਂ ਹੋਵੇਗਾ, ਜ਼ਰੂਰ ਵਿੰਗਾ ਟੇਢਾ ਹੋਵੇਗਾ, ਜਾਂ ਇਹ ਕਹੋ ਕਿ ਇਸ ਵਿਚ ਇਕ ਦੋ ਤਲਿਸਮੀ ਦਰਵਾਜ਼ੇ ਭੀ ਜ਼ਰੂਰ ਹੋਣਗੇ।

ਕਲਾ-ਨਹੀਂ ਨਹੀਂ ਤੂੰ ਨਿਧੜਕ ਹੋਕੇ ਮੇਰੇ ਪਿਛੇ ੨

ਚਲਾਂ ਆ, ਇਹ ਰਸਤਾ ਬੜਾ ਸਾਫ ਹੈ।

ਭੂਤ ਨਾਥ–ਨਹੀਂ ਮੈਂ ਅਜੇਹਾ ਮੂਰਖ ਨਹੀਂ ਹਾਂ। ਚੰਗੀ ਗੱਲ ਤਾਂ ਏਹ ਹੈ ਕਿ ਮੈਨੂੰ ਤੂੰ ਆਪਣੇ ਲਕ ਨਾਲ ਕਮੰਦ ਬੰਨ ਲੈਣ ਦੇਹ, ਬਸ ਉਸ ਨੂੰ ਫੜਕੇ ਮੈਂ ਤੇਰੇ ਪਿਛੇ ੨ ਤੁਰਿਆ ਆਵਾਂਗਾ।

ਕਲਾ–ਜੇ ਤੇਰੀ ਇਹੋ ਮਰਜ਼ੀ ਹੈ ਤਾਂ ਮੈਨੂੰ ਪ੍ਰਵਾਨ ਹੈ।

ਛੇਕੜ ਏਹੋ ਗਲ ਹੋਈ। ਭੂਤ ਨਾਥ ਨੇ ਕਲਾ ਦੇ ਲੱਕ ਨਾਲ ਕਮੰਦ ਬੰਨ ਦਿਤੀ ਤੇ ਉਸਦਾ ਦੂਸਰਾ ਸਿਰਾ ਆਪ ਫੜਕੇ ਪਿਛੇ ੨ ਤੁਰ ਪਿਆ, ਗਦਾਧਰ ਸਿੰਘ ਨੂੰ ਇਸ ਗਲ ਦਾ ਬੜਾ ਖਿਆਲ ਸੀ ਕਿ ਕਿਸੇ ਤਰਾਂ ਇਸ ਸੁਰੰਗ ਦਾ ਆਉਣ ਜਾਣ ਦਾ ਰਸਤਾ ਮਲੂਮ ਕਰ ਲਵੇ, ਪਰ ਕਲਾ ਕਿਸੇ ਹੋਰ ਹੀ ਚਿੰਤਾ ਵਿਚ ਸੀ। ਓਹ ਇਹ ਨਹੀਂ ਚਾਹੁੰਦਾ ਸੀ ਕਿ ਇਸ ਸੁਰੰਗ ਵਿਚ ਫਸਾਕੇ ਭੂਤਨਾਥ ਨੂੰ ਮਾਰੇ। ਇਸ ਵੇਲੇ ਉਸ ਨੂੰ ਸੁਰੰਗੋਂ ਬਾਹਰ ਕਢ ਦੇਣਾ ਹੀ ਉਸ ਨੂੰ ਹੱਛਾ ਜਾਪਦਾ ਸੀ, ਸੋ ਉਹ ਹੌਲੀ ੨ ਸੁਰੰਗ ਦੇ ਅੰਦਰ ਤੁਰ ਪਈ।

ਪੰਦਰਾਂ ਵੀਹ ਕਦਮ ਜਾਣ ਦੇ ਪਿਛੋਂ ਸੁਰੰਗ ਵਿਚ ਬੜਾ ਹਨੇਰਾ ਆ ਗਿਆ, ਇਸ ਲਈ ਗਦਾਧਰ ਸਿੰਘ ਨੂੰ ਟੋਹ ਟੋਹ ਕੇ ਜਾਣ ਦੀ ਲੋੜ ਪਈ ਤੇ ਕਲਾ ਛੇਤੀ ੨ ਪੈਰ ਵਧਾਈ ਤੁਰੀ ਜਾਂਦੀ ਸੀ, ਮਾਨੋਂ ਭੂਤਨਾਥ ਨੂੰ ਖਿੱਚੀ ਲਈ ਜਾਂਦੀ ਹੈ।

ਕਲਾ–ਹੁਣ ਤੂੰ ਛੇਤੀ ੨ ਕਿਉਂ ਨਹੀਂ ਤੁਰਦਾ? ਅਜੇ ਪੈਂਡਾ ਬਹੁਤ ਹੈ ਤੇ ਮੈਂ ਤੇਰੀ ਸਤਾਈ ਹੋਈ ਭੁਖ ਦੀ ਮਾਰੀ ਹੋਈ ਹਾਂ, ਇਸ ਗੁਫਾ ਵਿਚੋਂ ਨਿਕਲਾਂ ਤਦ ਕਿਤੇ ਖਾਣੀ

ਪੀਵਾਂ। ਤੇਰਾ ਇਹ ਹਾਲ ਹੈ ਕਿ ਜੂੰ ਵਾਂਗ ਤੁਰਦਾ ਹੈਂ ਮੇਰੇ ਪਿਛੇ ਰ ਆਉਣ ਵਿਚ ਭੀ ਤੇਰਾ ਇਹ ਹਾਲ ਹੈ, ਤੂੰ ਕੇਹੋ ਜੇਹਾ ਏਯਾਰ ਹੈਂ ?

ਗਦਾਧਰ--ਮਲੂੰਮ ਹੁੰਦਾ ਹੈ ਕਿ ਅਜੇ ਮੈਨੂੰ ਤੇਰੇ ਪਾਸੋਂ ਭੀ ਬਹੁਤ ਕੁਛ ਸਿਖਣਾ ਪਵੇਗਾ,ਮੇਰੀ ਏਯਾਰੀ ਵਿਚ ਜੋ ਕੁਛ ਕਸਰ ਰਹਿ ਗਈ ਸੀ ਸ਼ਾਇਦ ਹੁਣ ਤੂੰ ਉਸਨੂੰ ਪੂਰਾ ਕਰੇਂਗੀ।

ਕਲਾ- ਵਾਸਤਵ ਵਿਚ ਇਹੋ ਗਲ ਹੈ। ਦੇਖ ਅਗੇ ਇਕ ਦਰਵਾਜ਼ਾ ਹੈ,ਸੰਭਾਲ ਕੇ ਲੰਘ,ਨਹੀਂ ਤਾਂ ਦਲੀਜ ਨਾਲ ਠੋਕਰ ਖਾਵੇਂਗਾ।

ਉਸੇ ਵੇਲ ਕੁਛ ਖੜਾਕ ਹੋਇਆ ਜਿਸ ਤੋਂ ਪਤਾ ਲਗਾ ਕਿ ਬੂਹਾ ਖੁਲ ਗਿਆ ਹੈ, ਗਦਾਧਰ ਸਿੰਘ ਬੜੀ ਹੁਸ਼ਜਾਰੀ ਨਾਲ ਤੇਇਸ ਨੀਤ ਨਾਲ ਟੋਹ ਕੇ ਦਖਣ ਲਗਾ ਜੋ ਇਹ ਕੇਹੋ ਜੇਹਾ ਦਰਵਾਜ਼ਾ ਹੈ ਤੇ ਕਿਸ ਤਰਾਂ ਖੁਲਦਾ ਤੇ ਬੰਦ ਹੁੰਦਾ ਹੈ, ਪ੍ਰੰਤੂ ਚੁਗਾਠ ਲੰਘ ਜਾਣ ਤੇ ਭੀ ਕੁਛ ਪਤਾ ਨਹੀਂ ਲਗਾ, ਛੇਕੜ ਉਸਨੇ ਖਿਝ ਕੇ ਕਿਹਾ:-ਇਹ ਖਾਲੀ ਚੁਗਾਠ ਹੀ ਹੈ,ਜਾਂ ਤੂੰ ਕੋਈ ਬੂਹਾ ਭੀ ਖੋਲਿਆ ਹੈ।

ਕਲਾ—ਇਸ ਗਲ ਦੇ ਜਾਣਨ ਦੀ ਤੈਨੂੰ ਕੋਈ ਲੋੜ ਨਹੀਂ, ਮੈਂ ਤੇਰੇ ਨਾਲ ਇਹ ਇਕਰਾਰ ਨਹੀਂ ਕੀਤਾ ਕਿ ਤੈਨੂੰ ਏਥੋਂ ਦਾ ਭੇਤ ਦਸ ਦੇਵਾਂਗੀ।

ਗਦਾਧਰ—ਮੈਂ ਏਥੋਂ ਦਾ ਭੇਤ ਨਹੀਂ ਜਾਣਨਾ ਚਾਹੁੰਦਾ ਪਰੰਤੂ ਇਸ ਸੁਰੰਗ ਦਾ ਹਾਲ ਤੈਨੂੰ ਦਸਣਾ ਹੀ ਪਵੇਗਾ।

ਕਲਾ-ਇਸ ਭਰੋਸੇ ਨ ਰਹੀਂ। ਮੈਂ ਆਪਣੇ ਇਕਰਾਰ ਮੂਜਬ ਤੈਨੂੰ ਇਸ ਸੁਰੰਗ ਦੇ ਬਾਹਰ ਕੱਢ ਦਵਾਂਗੀ ਅਰ

ਤੂੰ ਆਪਣੀ ਪ੍ਰਤੱਗਯਾ ਅਨੁਸਾਰ ਮੈਨੂੰ ਦਲੀਪ ਸ਼ਾਹ ਦੇ ਘਰ ਪੁਚਾ ਦੇਹ।

ਗਦਾਧਰ—ਕੀ ਤੈਨੂੰ ਨਹੀਂ ਪਤਾ ਕਿ ਤੂੰ ਅਜੇ ਤੱਕ ਮੇਰੇ ਕਾਬੂ ਵਿਚ ਹੈਂ ਅਰ ਮੈਂ ਤੈਨੂੰ ਜਿੰਨਾਂ ਚਾਹਾਂ ਦੁਖ ਦੇ ਸਕਦਾ ਹਾਂ।

ਕਲਾ—ਤੇਰੇ ਵਰਗੇ ਮੂਰਖ ਦੇਸ਼ਧਾਰ ਦੇ ਮੂੰਹੋਂ ਅਜੇਹੀ ਗੱਲ ਨਿਕਲਨੀ ਕੋਈ ਅਚੰਭੇ ਦੀ ਗੱਲ ਨਹੀਂ, ਏਹੋ ਸੁਖ ਮੰਨ ਕਿ ਅਸਾਂ ਤੈਨੂੰ ਇਸ ਘਾਟੀ ਵਿਚ ਕੋਈ ਦੁਖ ਨਹੀਂ ਦਿੱਤਾ ਕਿਉਂਕਿ ਅਸੀਂ ਤੇਰੇ ਨਾਲ ਕੋਈ ਹੋਰ ਹੀ ਵਰਤਾਉ ਕਰਨਾ ਚਾਹੁੰਦੀਆਂ ਹਾਂ ਅਰ ਕਿਸੇ ਹੋਰ ਹੀ ਢੰਗ ਨਾਲ ਬਦਲਾ ਲੈਣ ਦੀ ਸਲਾਹ ਹੈ ਇਹ ਭੀ ਤੇਰੀ ਭੁੱਲ ਹੈ ਕਿ ਤੂੰ ਮੈਨੂੰ ਆਪਣੇ ਕਾਬੂ ਵਿਚ ਸਮਝਦਾ ਹੈਂ, ਜੇ ਆਪਣੀ ਸੁੱਖ ਚਾਹੁੰਦਾ ਹੈਂ ਤਾਂ ਚੁਪ ਚਾਪ ਤੁਰਿਆ ਜਾ।

ਕਲਾ ਦੀ ਇਹ ਗਲ ਸੁਣਕੇ ਭੂਤ ਨਾਥ ਭੜਕ ਉਠਿਆ, ਉਸਨੇ ਕ੍ਰੋਧ ਨਾਲ ਕਮੰਦ ਖਿਚਿਆ ਉਸਨੂੰ ਆਸ਼ਾ ਸੀ ਕਿ ਕਲਾ ਕਮੰਦ ਦੇ ਨਾਲ ਹੀ ਖਿਚੀ ਚਲੀ ਆਵੇਗੀ ਪ੍ਰੰਤੂ ਅਜੇਹਾ ਨ ਹੋਇਆ, ਖਾਲੀ ਕਮੰਦ ਉਸਦੇ ਹਥ ਵਿਚ ਆ ਗਈ ਕਿਉਂਕਿ ਰਾਹ ਤੁਰਦੇ ੨ ਕਲਾ ਨੇ ਆਪਣੇ ਹਥਾਂ ਨਾਲ ਕਮੰਦ ਖੋਲ ਸੁਟੀ ਸੀ, ਕਿਉਂਕਿ ਉਸਦੇ ਹਥ ਖੁਲੇ ਸਨ ਗਦਾਧਰ ਸਿੰਘ ਨੇ ਇਸ ਲਈ ਉਸਦੇ ਹਥ ਨਹੀਂ ਬਧੇ ਸਨ ਕਿ ਕਲਾ ਨੇ ਇਹ ਬਹਾਨਾ ਕੀਤਾ ਸੀ ਕਿ ਸੁਰੰਗ ਵਿਚ ਉਸਨੂੰ ਕਈ ਕਠਨ ਬੂਹੇ ਖੋਲਣੇ ਪੈਣਗੇ।

ਜਿਸ ਵਲ ਖਾਲੀ ਕਮੰਦ ਭੂਤ ਨਾਥ ਦੇ ਹਥ ਵਿੱਚ

ਆ ਗਈ ਤਾਂ ਉਸਦਾ ਕਲੇਜਾ ਕੰਬ ਉਠਿਆ, ਵਾਸਤਵ ਵਿਚ ਉਹ ਮੂਰਖ ਜੇਹਾ ਬਣਕੇ ਚੁਪ ਚਾਪ ਖਲੋਤਾ ਰਹਿ ਗਿਆ ਪਰ ਇਸ ਦੇ ਨਾਲ ਹੀ ਕਲਾ ਦੀ ਆਵਾਜ਼ ਆਈ ਕਿ ਚਿੰਤਾ ਨ ਕਰ, ਚੁਪ ਚਾਪ ਤੁਰਿਆ ਆ ਅਰ ਸਮਝ ਲੈ ਕਿ ਅਜੇ ਤੈਨੂੰ ਬਹੁਤ ਕੁਛ ਸਿੱਖਣਾ ਪਵੇਗਾ। ਫੇਰ ਖਟਕੇ ਦੀ ਆਵਾਜ਼ ਹੋਣ ਤੇ ਉਸਨੇ ਸਮਝਿਆ ਕਿ ਕੋਈ ਚੁਗਾਠ ਲੰਘ ਕੇ ਆਏ ਹਾਂ, ਉਸ ਵਿਚ ਕਿਸੇ ਪ੍ਰਕਾਰ ਦਾ ਬਰਵਾਜ਼ਾ ਸੀ ਜੋ ਆਪ ਤੋਂ ਆਪ ਬੰਦ ਹੋ ਜਾਂਦਾ ਸੀ, ਪਿਛਾਹਾਂ ਮੁੜ ਕੇ ਵੇਖਿਆ ਤਾਂ ਏਹੋ ਗੱਲ ਠੀਕ ਨਿਕਲੀ ਅਰ ਨਿਸਚਾ ਹੋਗਿਆ ਕਿ ਹੁਣ ਮੇਰਾ ਪਿਛਾਹਾਂ ਮੁੜਕੇ ਜਾਣਾ ਅਸੰਭਵ ਹੋਗਿਆ ਹੈ। ਉਥੋਂ ਦੀ ਦਸ਼ਾ ਤੇ ਕਲਾ ਦੀਆਂ ਗੱਲਾਂ ਨਾਲ ਗਦਾਧਰ ਸਿੰਘ ਦਾ ਕ੍ਰੋਧ ਵਧਦਾ ਹੀ ਜਾਂਦਾ ਸੀ ਅਰ ਇਸ ਗਲ ਦੀ ਉਸਨੂੰ ਬੜੀ ਹੀ ਸ਼ਰਮ ਆਈ ਕਿ ਇਕ ਸਾਧਾਰਨ ਇਸਤ੍ਰੀ ਨੇ ਉਸਨੂੰ ਮੂਰਖ ਬਨਾ ਦਿਤਾ, ਪਰ ਓਹ ਕਰ ਹੀ ਕੀ ਸਕਦਾ ਸੀ। ਇਕ ਓਹ ਅਨਜਾਨ ਆਦਮੀ ਉਪਰੋਂ ਸੁਰੰਗ ਦਾ ਹਨੇਰਾ ਰਸਤਾ, ਉਸਦਾ ਕੀ ਵੱਸ ਚਲ ਸਕਦਾ ਸੀ ? ਪ੍ਰੰਤੂ ਇਤਨੀ ਗਲ ਹੋਣ ਤੇ ਭੀ ਉਸਨੇ ਲਾਚਾਰ ਹੋਕੇ ਕਲਾ ਦੇ ਪਿਛੇ ਜਾਣਾ ਪਸੰਦ ਨ ਕੀਤਾ।

ਕੁਛ ਪਲ ਚੁਪ ਚਾਪ ਖੜੇ ਰਹਿਣ ਦੇ ਪਿਛੋਂ ਉਸਨੇ ਅਪਣੇ ਖੀਸੇ ਵਿਚੋਂ ਮੋਮ ਵਟੀ ਕਢਕੇ ਜਗਾਈ, ਜਦ ਚਾਨਣਾ ਹੋਇਆ ਤਾਂ ਅਖਾਂ ਪੁਟ ਪੁਟ ਕੇ ਏਧਰ ਓਧਰ ਵੇਖਣ ਲਗਾ, ਉਸਨੇ ਵੇਖਿਆ ਕਿ ਇਹ ਸੁਰੰਗ ਬੜੀ ਚੌੜੀ ਤੇ ਕੁਦਰਤੀ ਬਣੀ ਹੋਈ ਹੈ, ਉਚੀ ਭੀ ਥੋੜੀ ਘਟ ਨਹੀਂ

ਤਿੰਨ ਆਦਮੀ ਹੇਠ ਉਪਰ ਖੜੇ ਹੋਕੇ ਲੰਘ ਸਕਦੇ ਸਨ। ਪਰ ਏਥੋਂ ਇਸ ਗੱਲ ਦਾ ਕੁਛ ਪਤਾ ਨਹੀਂ ਲਗਦਾ ਕਿ ਇਹ ਸੁਰੰਗ ਕਿੰਨੀ ਲੰਮੀ ਹੈ, ਕਿਉਂਕਿ ਅਗੇ ਵਲ ਉਕਾ ਹੀ ਹਨੇਰਾ ਸੀ, ਪਿਛੇ ਵਲ ਵੇਖਿਆ ਤਾਂ ਬੰਦ ਬੂਹਾ ਨਜ਼ਰ ਆਇਆ ਜਿਸ ਵਿਚ ਨ ਕੋਈ ਕੁੰਡਾ ਸੀ ਤੇ ਨਾ ਹੀ ਕੋਈ ਜੰਦਰੇ ਦਾ ਨਿਸ਼ਾਨ ਨਜ਼ਰ ਆਉਂਦਾ ਸੀ।

ਗਦਾਧਰ ਸਿੰਘ ਹੱਥ ਵਿਚ ਮੋਮ ਵਟੀ ਲਈ. ਅਗੇ ਤੁਰਿਆ ਜਾਂਦਾ ਸੀ ਲਗ ਭਗ ਦੋ ਕੁ ਸੌ ਕਦਮ ਜਾਣ ਦੇ ਪਿਛੋਂ ਫੇਰ ਇਕ ਦੁਗਾਠ ਲੰਘਣੀ ਪਈ। ਦੁਗਾਠੋਂ ਪਾਰ ਹੋਣ ਤੇ ਉਹ ਬੂਹਾ ਭੀ ਆਪ ਤੋਂ ਆਪ ਬੰਦ ਹੋ ਗਿਆ, ਉਸਨੇ ਆਪਣੀ ਅੱਖੀਂ ਵੇਖ ਲਿਆ ਕਿ ਲੋਹੇ ਦਾ ਇਕ ਵੱਡਾ ਸਾਰਾ ਤਖਤਾ (ਚਾਦਰ) ਨਿਕਲਕੇ ਰਸਤਾ ਬੰਦ ਕਰਦਾ ਹੋਯਾ ਦੂਸਰੇ ਪਾਸੇ ਦੀ ਕੰਧ ਵਿਚ ਧਸ ਗਿਆ ਹੈ। ਭੂਤ ਨਾਥ ਇਹ ਸਭ ਕੁਛ ਵੇਖਕੇ ਅਗੇ ਤੁਰ ਪਿਆ।ਅਗੇ ਜਾਕੇ ਸੁਰੰਗ ਨੀਵੀਂ ਹੁੰਦੀ ਜਾਂਦੀ ਸੀ, ਹੁਣ ਤਕ ਕਲਾ ਦਾ ਕੁਛ ਪਤਾ ਨ ਲਗਾ ਜਿਸ ਨੂੰ ਫੜਨ ਵਾਸਤੇ ਇਹ ਦੌੜ ਪੀਹ ਰਿਹਾ ਸੀ।

ਦੋ ਤਿੰਨ ਸੌ ਕਦਮ ਹੋਰ ਲੰਘਣ ਵਿਚ ਉਸਨੂੰ ਦੋ ਤਿੰਨ ਦਰਵਾਜ਼ੇ ਲੰਘਣੇ ਪਏ, ਫੇਰ ਉਹ ਇਕ ਅਜੇਹੀ ਥਾਂ ਪਹੁੰਚਾ ਜਿਥੇ ਸੁਰੰਗ ਦੋ ਰਸਤੀ ਹੋ ਗਈ ਸੀ। ਉਹ ਉਸ ਥਾਂ ਖੜਾ ਹੋਕੇ ਸੋਚਣ ਲਗਾ ਕਿ ਹੁਣ ਕੇਹੜੇ ਪਾਸੇ ਜਾਵਾਂ। ਉਸੇ ਵੇਲੇ ਇਕ ਆਵਾਜ਼ ਆਈ ਕਿ ਜੇ ਸੁਰੰਗਤੋਂ ਬਾਹਰ ਜਾਣ ਦੀ ਇੱਛਾ ਹੋਵੇ ਤਾਂ ਸਜੇ ਪਾਸੇ ਚਲਾ ਜਾਹ ਅਰ ਜੇ ਏਥੋਂ ਦੇ ਰਹਿਣ ਦੀ ਤੇਯਾਰੀ ਪਰਖਣੀ ਹੋਵੇ ਜਾਂ ਏਥੋਂ ਦੇ ਆਦਮੀ

ਨੂੰ ਫੜਨ ਦੀ ਪ੍ਰਬਲ ਇੱਛਾ ਹੋਵੇ ਤਾਂ ਖਬੇ ਪਾਸੇ ਦਾ ਰਸਤਾ ਛੜ।

ਗਦਾਧਰ ਸਿੰਘ ਹੈਰਾਨ ਹੋਕੇ ਉਸ ਪਾਸੇ ਵੇਖਣ ਲਗ ਪਿਆ, ਜਿਧਰੋਂ ਆਵਾਜ਼ ਆਈ ਸੀ, ਪਰ ਕਿਸੇ ਆਦਮੀ ਦੀ ਸੂਰਤ ਨਜ਼ਰ ਨ ਆਈ, ਆਵਾਜ਼ ਤੇ ਧਿਆਨ ਦੇਣ ਨਾਲ ਉਸਨੂੰ ਨਿਸਚਾ ਹੋ ਗਿਆ ਕਿ ਇਹ ਉਸੇ ਇਸਤ੍ਰੀ(ਕਲਾ) ਦੀ ਆਵਾਜ਼ ਹੈ, ਜਿਸ ਦੀ ਕ੍ਰਿਪਾ ਨਾਲ ਓਹ ਏਥੋਂ ਤਕ ਪਹੁੰਚਾ ਹੈ, ਪਰ ਇਹ ਆਵਾਜ਼ ਕਿੱਥੋਂ ਆਈ ਹੈ ? ਆਵਾਜ਼ ਦੇਣ ਵਾਲਾ ਕੌਣ ਹੈ, ਅਥਵਾ ਉਸ ਤੱਕ ਪਹੁੰਚਣ ਦਾ ਕੀ ਢੰਗ ਹੈ ? ਇਨ੍ਹਾਂ ਗੱਲਾਂ ਨੂੰ ਸੋਚਣ ਲਈ ਉਹ ਉਸ ਥਾਂ ਤੇ ਜ਼ਰਾ ਭੀ ਨਾ ਠਹਿਰਿਆ ਅਰ ਗੁੱਸੇ ਵਿਚ ਭਰਿਆ ਹੋਇਆ ਕਾਹਲੀ ੨ ਤੁਰਦਾ ਹੋਇਆ ਥੋੜੇ ਹੀ ਚਿਰ ਵਿਚ ਸੁਰੰਗੋਂ ਬਾਹਰ ਨਿਕਲ ਗਿਆ ਤੇ ਅਜੇਹੀ ਥਾਂ ਤੇ ਪਹੁੰਚਾ ਜਿਥੇ ਬੜੇ ਸੰਘਣੇ ਤੇ ਠੰਢੇ ਬਿੱਲਾਂ ਦੇ ਤੇ ਪਾਰਜਾਤ ਦੇ ਬ੍ਰਿੱਛ ਲੱਗੇ ਹੋਏ ਸਨ ਤੇ ਹਰੀਆਂ ੨ ਵੇਲਾਂ ਨਾਲ ਗੁਫਾ ਦਾ ਮੂੰਹ ਢਕਿਆ ਹੋਇਆ ਸੀ;

ਜਿਥੇ ਭੂਤਨਾਥ ਖੜਾ ਸੀ ਓਸਦੇ ਸੱਜੇ ਪਾਸੇ ਥੋੜੀ ਹੀ ਦੂਰ ਇਕ ਸਾਫ ਤੇ ਸੁਥਰੇ ਜਲ ਦਾ ਸੋਤਾ ਵਗ ਰਿਹਾ ਸੀ, ਜੋ ਪਹਾੜ ਦੀ ਉਚਾਈ ਤੋਂ ਡਿਗਕੇ ਬੜੇ ਜ਼ੋਰ ਨਾਲ ਵਗਦਾ ਸੀ, ਭਾਵੇਂ ਇਸ ਵੇਲੇ ਉਸਦੇ ਪਾਣੀ ਦੀ ਚੌੜਾਈ ਚਾਰ ਪੰਜ ਹੱਥ ਹੋਵੇਗੀ ਪਰੰਤੂ ਦੋਹਾਂ ਪਾਸਿਆਂ ਦੇ ਕੰਢਿਆਂ ਵੱਲ ਨਜ਼ਰ ਮਾਰਨ ਤੋਂ ਮਲੂਮ ਹੁੰਦਾ ਹੈ ਕਿ ਬਰਸਾਤ ਦੇ ਮੌਸਮ ਵਿਚ ਇਹ ਛੋਟੀ ਮੋਟੀ ਨਦੀ ਦਾ ਰੂਪ ਧਾਰ ਲੈਂਦਾ ਹੋਵੇਗਾ।

ਗਦਾਧਰ ਸਿੰਘ ਨੇ ਵੇਖਿਆ ਕਿ ਉਸ ਸੋਤੇ ਦਾ ਪਾਣੀ ਬੜਾ ਸਾਫ ਤੇ ਸੁਥਰਾ ਮੋਤੀ ਵਰਗਾ ਵਗ ਰਿਹਾ ਹੈ ਅਰ ਉਸਦੇ ਪਾਰ ਉਹੋ ਇਸਤ੍ਰੀ ਜਿਸਨੇ ਇਸਨੂੰ ਧੋਖਾ ਦਿਤਾ ਸੀ (ਅਰਥਾਤ ਕਲਾ) ਹੱਥ ਵਿਚ ਤੀਰ ਕਮਾਨ ਲਈ ਖਲੋਤੀ ਇਸੇ ਵੱਲ ਦੇਖ ਰਹੀ ਹੈ। ਉਹ ਕੱਲੀ ਨਹੀਂ, ਸਗੋਂ ਹੋਰ ਭੀ ਚਾਰ ਆਦਮੀ ਉਸਦੇ ਪਿਛੇ ਹੱਥਾਂ ਵਿਚ ਤੀਰ ਕਮਾਨ ਲਈ ਉਸਦੀ ਰਾਖੀ ਲਈ ਉਸਦੇ ਪਿਛੇ ਖੜੇ ਹਨ।

ਗਦਾਧਰ ਸਿੰਘ ਕ੍ਰੋਧ ਵਿਚ ਭਰਿਆ ਹੋਇਆ ਲਾਲ ਅੱਖਾਂ ਕਰਕੇ ਉਸ ਇਸਤ੍ਰੀ ਵੱਲ (ਕਲਾ ਵੱਲ) ਦੇਖਣ ਲੱਗਾ। ਉਹ ਕੁਛ ਬੋਲਣ ਹੀ ਲੱਗਾ ਸੀ ਕਿ ਸਾਹਮਣਿਓਂ ਹੋਰ ਭੀ ਦੋ ਆਦਮੀ ਆਉਂਦੇ ਦਿੱਸੇ, ਜਿਨ੍ਹਾਂ ਨੂੰ ਨੇੜੇ ਆਉਣ ਤੇ ਭੀ ਗਦਾਧਰ ਸਿੰਘ ਨੇ ਨਹੀਂ ਪਛਾਣਿਆ, ਪਰ ਉਸਨੇ ਸੋਚਿਆ ਕਿ ਇਨ੍ਹਾਂ ਨੇ ਜ਼ਰੂਰ ਆਪਣੀ ਸੂਰਤ ਬਦਲੀ ਹੋਈ ਹੈ।

ਇਹ ਦੋਵੇਂ ਆਦਮੀ ਗੁਲਾਬ ਸਿੰਘ ਤੇ ਪ੍ਰਭਾਕਰ ਸਿੰਘ ਸਨ ਅਰ ਵਾਸਤਵ ਵਿਚ ਇਸ ਸਮੇਂ ਇਨ੍ਹਾਂ ਦੀ ਸੂਰਤ ਬਦਲੀ ਹੋਈ ਸੀ। ਪ੍ਰਭਾਕਰ ਸਿੰਘ ਨੇ ਤੁਰਤ ਕਲਾ ਨੂੰ ਪਛਾਣ ਲਿਆ, ਕਿਉਂਕਿ ਓਹ ਇਸ ਬਦਲੀ ਹੋਈ ਸੂਰਤ ਵਿਚ ਕਈ ਵਾਰ ਉਸਨੂੰ ਵੇਖ ਚੁਕੇ ਸਨ, ਪਰ ਕਲਾ ਨੇ ਪ੍ਰਭਾਕਰ ਸਿੰਘ ਨੂੰ ਨਹੀਂ ਪਛਾਣਿਆਂ ਸੀ, ਜੋ ਇਸ ਵੇਲੇ ਸੁੰਦਰ ਸਿਪਾਹੀ ਸੱਜੇ ਹੋਏ ਸਨ, ਪਰ ਜਦ ਉਨ੍ਹਾਂ ਨੇ ਨੇੜੇ ਆਕੇ ਇਕ ਸੈਨਤ ਕੀਤੀ ਤਾਂ ਕਲਾ ਨੇ ਉਨ੍ਹਾਂ ਨੂੰ ਪਛਾਣ ਲਿਆ। ਕਲਾ ਨੂੰ ਇਸ ਥਾਂ ਅਜੇਹੀ ਦਸ਼ਾ ਵਿਚ ਵੇਖਕੇ ਉਨ੍ਹਾਂ ਨੂੰ ਬੜਾ ਅਚੰਭਾ ਹੋਇਆ ਅਰ ਓਹ ਕੁਛ ਆਖਣ ਹੀ

ਲੱਗੇ ਸਨ ਕਿ ਉਨ੍ਹਾਂ ਦੀ ਨਜ਼ਰ ਗਦਾਧਰ ਸਿੰਘ ਤੇ ਜਾ ਪਈ ਜੋ ਸੋਤੇ ਦੇ ਪਾਰ ਇਕ ਪੱਥਰ ਤੇ ਖਲੋਤਾ ਇਨ੍ਹਾਂ ਵੱਲ ਦੇਖ ਰਿਹਾ ਸੀ।

ਪ੍ਰਭਾਕਰ ਸਿੰਘ ਨੇ ਅਜੇਹੇ ਢੰਗ ਨਾਲ ਆਪਣੀ ਸੂਰਤ ਬਦਲੀ ਹੋਈ ਸੀ ਕਿ ਉਸਨੂੰ ਝਟ ਪਟ ਪਛਾਣ ਲੈਣਾ ਬੜਾ ਹੀ ਔਖਾ ਸੀ। ਪਰ ਇਕ ਨੀਯਤ ਕੀਤੀ ਹੋਈ ਸੈਨਤ ਨਾਲ ਉਨ੍ਹਾਂ ਨੇ ਕਲਾ ਨੂੰ ਆਪਣਾ ਆਪ ਜਤਾ ਦਿਤਾ ਅਰ ਇਹ ਭੀ ਦਸ ਦਿਤਾ ਕਿ ਮੇਰੇ ਨਾਲ ਦਾ ਸਾਥੀ ਮੇਰਾ ਸੱਚਾ ਮਿੱਤ੍ਰ ਗੁਲਾਬ ਸਿੰਘ ਹੈ।

ਗੁਲਾਬ ਸਿੰਘ ਦਾ ਹਾਲ ਕਲਾ ਨੂੰ ਮਲੂਮ ਸੀ, ਕਿਉਂਕਿ ਉਹ ਇੰਦਮਤੀ ਦੇ ਮੂੰਹੋਂ ਉਸਦੀ ਵਡਿਆਈ ਸੁਨ ਚੁਕੀ ਸੀ ਅਰ ਜਾਣਦੀ ਸੀ ਕਿ ਉਹ ਪ੍ਰਭਾਕਰ ਸਿੰਘ ਦਾ ਵਿਸਵਾਸੀ ਆਦਮੀ ਹੈ, ਇਸ ਲਈ ਇਸਤੋਂ ਕੋਈ ਗੱਲ ਲੁਕਾਉਣ ਦੀ ਲੋੜ ਨਹੀਂ, ਸੋ ਪੁਛਣ ਤੇ ਉਸਨੇ ਆਪਣੇ ਨਾਲ ਦੀਆ (ਮਰਦਭੇਸੀ) ਇਸਤ੍ਰੀਆਂ ਨੂੰ ਪਰੇ ਭੇਜਕੇ ਆਪਣਾ ਤੇ ਭੂਤਨਾਥ ਦਾ ਸਾਰਾ ਹਾਲ ਸੁਣਾਇਆ, ਜਿਸਨੂੰ ਸੁਣਕੇ ਪ੍ਰਭਾਕਰ ਸਿੰਘ ਤੇ ਗੁਲਾਬ ਸਿੰਘ ਹਸ ਪਏ।

ਪ੍ਰਭਾਕਰ—ਸਚ ਮੁਚ ਤੂੰ ਬੜੀ ਬੁਰੀ ਤਰਾਂ ਇਸਦੇ ਹੱਥ ਫਸ ਗਈ ਸੀ, ਪਰ ਬੜੀ ਹੀ ਚਲਾਕੀ ਨਾਲ ਤੂੰ ਆਪਣਾ ਆਪ ਬਚਾਇਆ।

ਗੁਲਾਬ—(ਪ੍ਰਭਾਕਰ ਸਿੰਘ ਵੱਲ ਦੇਖਕੇ) ਭਾਵੇਂ ਗਦਾਧਰ ਸਿੰਘ ਇਨ੍ਹਾਂ ਦਾ ਅਪਰਾਧੀ ਹੈ ਅਰ ਉਸਨੇ ਅਜ ਕਲ ਅਨੋਖਾ ਹੀ ਢੰਗ ਰਚਿਆ ਹੋਇਆ ਹੈ, ਪਰ ਫੇਰ

ਭੀ ਮੈਂ ਕਹਿ ਸਕਦਾ ਹਾਂ ਕਿ ਗਦਾਧਰ ਸਿੰਘ ਨੇ ਇਨ੍ਹਾਂ ਨੂੰ ਪਛਾਣਿਆਂ ਨਹੀਂ, ਜੇ ਪਛਾਣ ਲੈਂਦਾ ਤਾਂ ਕਦੇ ਇਸਤਰ੍ਹਾਂ ਬੇਅਦਬੀ ਦਾ ਵਰਤਾਓ ਨ ਕਰਦਾ ।

ਕਲਾ-(ਗੁਲਾਬ ਸਿੰਘ ਨੂੰ) ਆਪ ਜੋ ਚਾਹੋ ਸੋ ਕਹੋ, ਕਿਉਂਕਿ ਉਹ ਆਪ ਦਾ ਮਿੱਤਰ ਹੈ, ਪਰੰਤੂ ਅਸੀ ਉਸਦਾ ਕੁਛ ਵਿਸਾਹ ਨਹੀਂ ਕਰ ਸਕਦੀਆਂ (ਪ੍ਰਭਾਕਰ ਸਿੰਘ ਨੂੰ) ਮਲੂਮ ਹੁੰਦਾ ਹੈ ਕਿ ਆਪ ਨੇ ਸਾਡਾ ਹਾਲ ਇਨ੍ਹਾਂ ਨੂੰ ਦੱਸ ਦਿਤਾ ਹੈ ।

ਪ੍ਰਭਾਕਰ-ਹਾਂ ਠੀਕ ਹੈ ! ਪਰ ਤੁਹਾਨੂੰ ਇਨ੍ਹਾਂ ਤੇ ਭਰੋਸਾ ਕਰਨਾ ਚਾਹੀਦਾ ਹੈ, ਕਿਉਂਕਿ ਇਹ ਮੇਰੇ ਸਚੇ ਸਹਾਇਕ ਹਨ, ਮਿਤਰ ਤੇ ਹਿਤੂ ਹਨ, ਤੁਹਾਨੂੰ ਭੀ ਇਨ੍ਹਾਂ ਤੋਂ ਬੜੀ ਸਹਾਇਤਾ ਮਿਲੇਗੀ ।

ਕਲਾ-ਠੀਕ ਹੈ,ਮੈਂ ਇਨ੍ਹਾਂ ਤੇ ਪੂਰਾ ਭਰੋਸਾ ਰੱਖਾਂਗੀ, ਕਿਉਂਕਿ ਇਨ੍ਹਾਂ ਦਾ ਸਾਰਾ ਹਾਲ ਭੈਣ ਇੰਦੁਮਤੀ ਤੋਂ ਸੁਣ ਚੁਕੀ ਹਾਂ, ਭਾਵੇਂ ਇਹ ਗਦਾਧਰ ਸਿੰਘ ਦੇ ਮਿਤਰ ਹਨ ਤੇ ਅਸੀ ਉਸ ਨਾਲ ਵੈਰ ਕਮਾ ਰਹੀਆਂ ਹਾਂ ।

ਗੁਲਾਬ ਸਿੰਘ-(ਕਲਾ ਨੂੰ) ਭਾਵੇਂ ਗਦਾਧਰ ਸਿੰਘ ਮੇਰਾ ਮਿੱਤ੍ਰ ਹੈ, ਪਰ (ਪ੍ਰਭਾਕਰ ਸਿੰਘ ਵਲ ਦੇਖਕੇ) ਇਨ੍ਹਾਂ ਦੇ ਸਾਹਮਣੇ ਮੈਂ ਉਸ ਦੀ ਮਿਤ੍ਰਤਾ ਨੂੰ ਤੁਛ ਸਮਝਦਾ ਹਾਂ। ਇਨਾਂ ਦੇ ਵਾਸਤੇ ਮੈਂ ਉਸੇ ਨੂੰ ਨਹੀਂ, ਸਗੋਂ ਸਾਰੇ ਸੰਸਾਰ ਦੇ ਹਰ ਇਕ ਪਦਾਰਥ ਨੂੰ ਜਿਸ ਨੂੰ, ਮੈਂ ਪਿਆਰ ਕਰਦਾ ਹਾਂ, ਛੱਡ ਦੇਣ ਨੂੰ ਤਿਆਰ ਹਾਂ। ਹੱਛਾ ਹੁਣ ਛਡ ਦੇਵੋ, ਇਸ ਵੇਲੇ ਇਨ੍ਹਾਂ ਗੱਲਾਂ ਦੀ ਲੋੜ ਨਹੀਂ । ਪਹਿਲੇ ਗਦਾਧਰ ਸਿੰਘ

ਨਾਲ ਗੱਲਾਂ ਕਰਕੇ ਉਸ ਨੂੰ ਤੋਰ ਲਈਏ ਫੇਰ ਬਥੇਰੀਆਂ ਗੱਲਾਂ ਕਰਦੇ ਰਹਾਂਗੇ, ਹਾਂ ਇਹ ਤਾਂ ਦੱਸੋ ਕਿ ਜਦ ਤੁਸਾਂ ਉਸ ਨੂੰ ਫੜ ਲਿਆ ਤਾਂ ਉਸਨੂੰ ਜਾਨੋਂ ਕਿਉਂ ਨਹੀਂ ਮਾਰ ਸੁਟਿਆ ?

ਕਲਾ—ਸਾਡੀ ਮਰਜੀ ਉਸ ਨੂੰ ਜਾਨੋਂ ਮਾਰਨ ਦੀ ਨਹੀਂ, ਸਗੋਂ ਇਹ ਚਾਹੁੰਦੀਆਂ ਹਾਂ ਕਿ ਜਿਥੋਂ ਤਕ ਹੋ ਸਕੇ ਉਸ ਦੀ ਮਿੱਟੀ ਖਰਾਬ ਕਰੀਏ ਅਰ ਉਸ ਨੂੰ ਕਿਸੇ ਗੱਲ ਜੋਗਾ ਨ ਛਡੀਏ। ਓਹ ਕਿਸੇ ਦੇ ਸਾਹਮਣੇ ਆਪਣਾ ਮੂੰਹ ਦਿਖਾਉਣ ਜੋਗਾ ਨ ਰਹੇ, ਸਗੋਂ ਆਦਮੀ ਦੀ ਸੂਰਤ ਵੇਖਕੇ ਨਸਦਾ ਫਿਰੇ, ਉਸ ਦੇ ਮਥੇ ਤੇ ਕਲੰਕ ਦਾ ਟਿਕਾ ਅਜੇਹਾ ਲਗੇ ਜੋ ਕਿਸੇ ਤਰਾਂ ਨ ਲਥੇ ਅਤੇ ਉਹ ਘਬਰਾ ਕੇ ਪਛਤਾਉਂਦਾ ਹੋਯਾ ਜੰਗਲਾਂ ਬਨਾਂ ਅੰਦਰ ਭਜਦਾ ਫਿਰੇ।

ਗੁਲਾਬ— ਠੀਕ, ਇਹ ਬੜੀ ਦੁਖਦਾਈ ਸੋਚ ਹੈ, ਹੱਛਾ ਆਓ ਹੁਣ ਉਸ ਨਾਲ ਗੱਲਾਂ ਕਰੀਏ।

ਗਦਾਧਰ ਸਿੰਘ ਦੂਰ ਖਲੋਤਾ ਹੋਇਆ, ਇਨ੍ਹਾਂ ਦੀਆਂ ਗੱਲਾਂ ਸੁਣਨਾ ਚਾਹੁੰਦਾ ਸੀ, ਪਰ ਉਸ ਦੇ ਕੰਨਾਂ ਵਿਚ ਕੋਈ ਆਵਾਜ਼ ਨਹੀਂ ਪਹੁੰਚਦੀ ਸੀ ਤੇ ਨਾ ਹੀ ਹਾਵ ਭਾਵ ਤੋਂ ਕੁਛ ਸਮਝ ਸਕਦਾ ਸੀ, ਹਾਂ, ਇਹ ਸਮਝਦਾ ਸੀ ਕਿ ਹੁਣ ਓਹ ਕਲਾ ਦਾ ਕੁਛ ਭੀ ਨਹੀਂ ਵਿਗਾੜ ਸਕਦਾ।

ਕਲਾ—(ਕੁਛ ਅੱਗੇ ਜਾਕੇ ਗਦਾਧਰ ਸਿੰਘ ਨੂੰ) ਹੁਣ ਤਾਂ ਤੂੰ ਇਸ ਘਾਟੀ ਦੇ ਬਾਹਰ ਨਿਕਲ ਆਇਆ ਹੈਂ· ਮੈਂ ਜੋ ਕੁਛ ਬਚਨ ਦਿਤਾ ਸੀ, ਉਹ ਪੂਰਾ ਹੋ ਗਿਆ ਹੈ। ਹੁਣ ਤੂੰ ਆਪਣੀ ਪ੍ਰਤੱਗਯਾ ਪੂਰੀ ਕਰ ਤੇ ਮੈਨੂੰ ਦਲੀਪ ਸ਼ਾਹ ਦੇ ਘਰ

ਪੂਰਾ ਏਹ।

ਗਦਾਧਰ-(ਕਲਾ ਵਲ ਅੱਗੇ ਵਧਕੇ) ਤੇਰੀ ਏਥਾਰੀ ਮੇਰੇ ਉਪਰ ਚਲ ਗਈ ਹੈ ਤੇ ਮੈਂ ਮੂਰਖ ਬਣ ਗਿਆ ਹਾਂ। ਮੈਂ ਸਮਝ ਗਿਆ ਹਾਂ ਕਿ ਤੈਨੂੰ ਹੁਣ ਦਲੀਪ ਸ਼ਾਹ ਪਾਸ ਜਾਣ ਦੀ ਕੋਈ ਲੋੜ ਨਹੀਂ ਸੀ, ਉਹ ਕੇਵਲ ਇਕ ਬਹਾਨਾ ਸੀ ਤੇ ਨਾ ਹੀ ਹੁਣ ਤੂੰ ਮੇਰੇ ਨਾਲ ਦਲੀਪ ਸ਼ਾਹ ਪਾਸ ਜਾ ਸਕਦੀ ਹੈਂ, ਸੋ ਕੋਈ ਚਿੰਤਾ ਨਹੀਂ। ਤੂੰ ਮੇਰੇ ਹੱਥੋਂ ਨਿਕਲ ਗਈ, ਮੈਂ ਤੁਹਾਡੇ ਪਾਸੋਂ ਛੁਟ ਗਿਆ। ਹੱਛਾ ਹੁਣ ਮੈਂ ਜਾਂਦਾ ਹਾਂ ਤੇ ਇਹ ਦੱਸ ਦੇਂਦਾ ਹਾਂ ਕਿ ਤੁਸੀਂ ਐਵੇਂ ਨਿਕੰਮਾਂ ਵੈਰ ਮੇਰੇ ਨਾਲ ਕਰਦੀਆਂ ਹੋ, ਦਯਾ ਰਾਮ ਜੀ ਵਲੋਂ ਜੋ ਕੁਛ ਤੁਸਾਂ ਸੁਣਿਆ ਹੈ ਜਾਂ ਲੋਕਾਂ ਨੇ ਤੁਹਾਨੂੰ ਦਸਿਆ ਹੈ, ਉੱਕਾ ਹੀ ਝੂਠ ਹੈ। ਉਹ ਮੇਰੇ ਸਚੇ ਪ੍ਰੇਮੀ ਸਨ ਤੇ ਮੈਂ ਹੁਣ ਤਕ ਉਨ੍ਹਾਂ ਵਾਸਤੇ ਰੋ ਰਿਹਾ ਹਾਂ। ਜੇ ਜਮਨਾ ਸੁਰਸਤੀ ਸਚ ਮੁਚ ਜੀਉਂਦਿਆਂ ਹਨ ਅਰ ਤੁਸੀਂ ਉਨ੍ਹਾਂ ਦੇ ਨਾਲ ਰਹਿੰਦੀਆਂ ਹੋ ਤਾਂ ਜਾਕੇ ਕਹਿ ਦੇਣਾ ਕਿ ਗਦਾਧਰ ਸਿੰਘ ਤੁਹਾਡੇ ਨਾਲ ਵੈਰ ਨਹੀਂ ਕਰੇਗਾ। ਭਾਵੇਂ ਤੁਹਾਡੇ ਹਾਲ ਜਾਣਨ ਲਈ ਉਹ ਤੁਹਾਡੇ ਆਦਮੀਆਂ ਨੂੰ ਦੁਖ ਦੇਵੇ ਤਾਂ ਹੋ ਸਕਦਾ ਹੈ, ਪਰ ਤੁਹਾਨੂੰ ਦੋਹਾਂ ਨੂੰ ਕਦੇ ਦੁਖ ਨਹੀਂ ਦੇਵੇਗਾ। ਤੁਹਾਡੀ ਇੱਛਾ ਹੋਵੇ ਤਾਂ ਗਦਾਧਰ ਸਿੰਘ ਨੂੰ ਦੁਖ ਦੇ ਲਵੋ, ਗਦਾਧਰ ਸਿੰਘ ਤੁਹਾਡੇ ਵਾਸਤੇ ਜਾਨ ਤਕ ਦੇ ਦੇਣ ਨੂੰ ਤਿਆਰ ਹੈ।

ਇਹ ਕਹਿਕੇ ਭੂਤ ਨਾਥ ਉਥੋਂ ਤੁਰ ਪਿਆ ਤੇ ਵੇਖਦਿਆਂ ੨ ਅੱਖਾਂ ਤੋਂ ਓਹਲੇ ਹੋ ਗਿਆ।

ਗੁਲਾਬ ਸਿੰਘ ਨੂੰ ਉਥੇ ਹੀ ਛੱਡਕੇ ਪ੍ਰਭਾਕਰ ਸਿੰਘ ਜੀ ਆਪ ਕਲਾ ਦੇ ਨਾਲ ਘਾਟੀ ਵਿਚ ਗਏ ਤੇ ਗੁਲਾਬ ਸਿੰਘ ਨੂੰ ਕਹਿ ਗਏ ਕਿ ਤੁਸੀਂ ਮੇਰੇ ਆਉਣ ਤਕ ਏਥੋਂ ਹੀ ਠਹਿਰੋ, ਮੈਂ ਕਲਾ ਤੇ ਬਿਮਲਾ ਨੂੰ ਮਿਲ ਕੇ ਆਉਂਦਾ ਹਾਂ, ਫੇਰ ਚੁਨਾਰ ਚੱਲਾਂਗੇ, ਜਦ ਤਕ ਸ਼ਿਵਦੱਤ ਤੋਂ ਬਦਲਾ ਨ ਲੈ ਲਵਾਂ, ਮੇਰੇ ਮਨ ਨੂੰ ਧੀਰਜ ਨਹੀਂ ਆਉਂਦੀ।

ਸੰਧਯਾ ਹੋ ਚੁਕੀ ਸੀ, ਜਦ ਪ੍ਰਭਾਕਰ ਸਿੰਘ ਜੀ ਮੁੜਕੇ ਗੁਲਾਬਸਿੰਘ ਦੇ ਪਾਸ ਆਏ ਅਰ ਦੋਵੇਂ ਜਣੇ ਹੌਲੀ ੨ ਗਲਾਂ ਕਰਦੇ ਹੋਏ ਚੁਨਾਰ ਵੱਲ ਤੁਰ ਪਏ।

ਇਨ੍ਹਾਂ ਦੋਹਾਂ ਨੂੰ ਇਸ ਗੱਲ ਦਾ ਕੁਛ ਪਤਾ ਨਹੀਂ ਕਿ ਭੂਤ ਨਾਥ ਸਾਡੇ ਪਿਛੇ ੨ ਆ ਰਿਹਾ ਹੈ ਅਰ ਚਾਹੁੰਦਾ ਹੈ ਕਿ ਕਿਸੇ ਤਰਾਂ ਇਨ੍ਹਾਂ ਨੂੰ ਪਛਾਣ ਲਵੇ। ਇਹਨਾਂ ਦੋਹਾਂ ਦੀ ਸਮਝ ਵਿਚ ਭੂਤ ਨਾਥ ਕਲਾ ਦੇ ਸਾਹਮਣੇ ਹੀ ਉਥੋਂ ਚਲਾ ਗਿਆ ਸੀ, ਪਰ ਵਾਸਤਵ ਵਿਚ ਉਹ ਥੋੜੀ ਦੂਰ ਜਾਕੇ ਲੁਕ ਰਿਹਾ ਸੀ ਤੇ ਹੁਣ ਸਮਾਂ ਪਾਕੇ ਇਹਨਾਂ ਦੇ ਪਿਛੇ ੨ ਤੁਰ ਪਿਆ।



## ਸੋਲ੍ਹਵਾਂ ਕਾਂਡ

ਕੀ ਕੋਈ ਭੂਤ ਨਾਥ ਨੂੰ ਆਪਣਾ ਮਿਤ੍ਰ ਸਮਝ ਸਕਦਾ ਹੈ ? ਕੀ ਭੂਤ ਨਾਥ ਦੇ ਮਨ ਵਿਚ ਕਿਸੇ ਦੀ

ਮਿੱਤ੍ਰਤਾ ਦਾ ਪ੍ਰੇਮ ਰਹਿ ਸਕਦਾ ਹੈ ? ਕੀ ਭੂਤ ਨਾਥ ਕਿਸੇ ਦੇ ਹਸਾਨ ਹੇਠ ਦੱਬਿਆ ਰਹਿ ਸਕਦਾ ਹੈ ? ਜਾਂ ਕੀ ਕਿਸੇ ਦਾ ਕੁਛ ਦਬਾਉ ਭੂਤ ਨਾਥ ਤੇ ਪੈ ਸਕਦਾ ਹੈ ? ਜਾਂ ਕੀ ਕੋਈ ਭੂਤ ਨਾਥ ਤੇ ਕੋਈ ਭਰੋਸਾ ਰਖ ਸਕਦਾ ਹੈ ? ਇਨ੍ਹਾਂ ਗੱਲਾਂ ਦਾ ਉਤਰ ਦੇਣਾ ਬਹੁਤ ਹੀ ਔਖਾ ਹੈ । ਜੇਹੜਾ ਗੁਲਾਬ ਸਿੰਘ ਭੂਤਨਾਥ ਨੂੰ ਆਪਣਾ ਮਿਤ੍ਰ ਕਹਿੰਦਾ ਸੀ, ਅੱਜ ਉਹੋ ਗੁਲਾਬ ਸਿੰਘ ਭੂਤਨਾਥ ਤੇ ਕੁਛ ਇਤਬਾਰ ਨਹੀਂ ਕਰਦਾ, ਇਸੇ ਤਰਾਂ ਭੂਤ ਨਾਥ ਭੀ ਉਸ ਨੂੰ ਆਪਣਾ ਮਿਤ੍ਰ ਨਹੀਂ ਸਮਝਦਾ। ਜਿਸ ਪ੍ਰਭਾਕਰ ਸਿੰਘ ਦੀ ਸਹਾਇਤਾ ਲਈ ਭੂਤ ਨਾਥ ਲੱਕ ਬੰਨ੍ਹ ਕੇ ਤਿਆਰ ਹੋਇਆ ਸੀ ਅੱਜ ਉਸੇ ਨੂੰ ਦੁਖ ਦੇਣ ਤੇ ਏਯਾਰੀ ਦਾ ਵਾਰ ਕਰਕੇ ਇੰਦੁਮਤੀ ਨੂੰ ਸਤਾਉਣ ਲਈ ਤਿਆਰ ਹੋ ਰਿਹਾ ਹੈ ।

ਭਾਵੇਂ ਸੂਰਤ ਬਦਲੇ ਹੋਏ ਪ੍ਰਭਾਕਰ ਸਿੰਘ ਤੇ ਗੁਲਾਬ ਸਿੰਘ ਨੂੰ ਭੂਤ ਨਾਥ ਨੇ ਨਹੀਂ ਪਛਾਣਿਆ ਸੀ, ਪਰ ਉਸ ਨੂੰ ਕਿਸੇ ਪ੍ਰਕਾਰ ਦਾ ਸੰਦੇਹ ਜ਼ਰੂਰ ਹੋ ਗਿਆ ਸੀ ਅਰ ਇਸੇ ਗੱਲ ਦੀ ਖੋਜ ਵਾਸਤੇ ਉਸ ਨੇ ਇਨ੍ਹਾਂ ਦੋਹਾਂ ਦਾ ਪਿਛਾ ਕੀਤਾ ਸੀ।

ਰਾਤ ਪਹਿਰ ਤੋਂ ਵਧੀਕ ਜਾ ਚੁਕੀ ਸੀ, ਪ੍ਰਭਾਕਰ ਸਿੰਘ ਤੇ ਗੁਲਾਬ ਸਿੰਘ ਆਪਸ ਵਿਚ ਗਲਾਂ ਕਰਦੇ ਚੁਨਾਰ ਵਲ ਤੁਰੇ ਜਾਂਦੇ ਹਨ, ਇਹ ਦੋਵੇਂ ਇਸ ਵਿਚਾਰ ਵਿਚ ਸਨ ਕਿ ਕੋਈ ਪਿੰਡ ਜਾਂ ਵਸੋਂ ਆ ਜਾਵੇ ਤਾਂ ਕੁਛ ਚਿਰ ਲਈ ਆਰਾਮ ਕਰ ਲਈਏ। ਕੁਛ ਦੂਰ ਜਾਣ ਤੇ ਇਹ ਦੋਵੇਂ ਅਜੇਹੀ ਥਾਂ ਪਹੁੰਚੇ ਜਿਥੇ ਕੋਈ ਬ੍ਰਿਛ ਨਹੀਂ

ਨਹੀਂ ਸੀ ਅਰ ਪਗ ਡੰਡੀ ਤੋਂ ਕੁਛ ਦੂਰ ਹਟਵਾਂ ਇਕ ਖੂਹ ਸੀ, ਉਸਨੂੰ ਵੇਖਕੇ ਇਨ੍ਹਾਂ ਦੋਹਾਂ ਦੀ ਇੱਛਾ ਹੋਈ ਕਿ ਇਥੇ ਬੈਠਕੇ ਕੁਛ ਚਿਰ ਆਰਾਮ ਕਰ ਲਈਏ ਤੇ ਫੇਰ ਅਗੇ ਚਲੀਏ।

ਖੂਹ ਤੇ ਜਾਕੇ ਵੇਖਿਆ ਕਿ ਇਕ ਆਦਮੀ ਪਰਨਾ ਵਿਛਾਈ ਖੂਹ ਦੀ ਮਣ ਤੇ ਲੰਮਾ ਪਿਆ ਹੋਇਆ ਹੈ ਅਰ ਉਸਦੇ ਸਿਰਹਾਣੇ ਵਲ ਗੜਵਾ ਡੋਰੀ ਪਿਆ ਹੈ।

ਗੁਲਾਬ ਸਿੰਘ ਨੇ ਪ੍ਰਭਾਕਰ ਸਿੰਘ ਵਲ ਦੇਖਕੇ ਕਿਹਾ :– ਕੁਛ ਚਿਰ ਏਥੇ ਠਹਿਰੋ, ਆਰਾਮ ਕਰੋ, ਮੂੰਹ ਹਥ ਧੋਕੇ ਪਾਣੀ ਪੀਕੇ ਥਕੇਵਾਂ ਮਿਟਾ ਲਵੋ। ਪ੍ਰਭਾਕਰ ਸਿੰਘ ਨੇ ਉਤਰ ਦਿਤਾ ਕਿ ਪਾਣੀ ਪੀਣ ਵਾਸਤੇ ਸਾਡੇ ਪਾਸ ਕੋਈ ਗੜਵੀ ਡੋਰੀ ਨਹੀਂ ਹੈ, ਹਾਂ ਅਗੇ ਟਿਕਾਣੇ ਤੇ ਪਹੁੰਚਕੇ ਸਭ ਕੁਛ ਹੋ ਸਕਦਾ ਹੈ ਸਗੋਂ ਉਥੇ ਖਾਣ ਪੀਣ ਦਾ ਭੀ ਸੁਖ ਹੋ ਸਕਦਾ ਹੈ।

ਇਨਾਂ ਦੋਹਾਂ ਦੀਆਂ ਗੱਲਾਂ ਸੁਣਕੇ ਓਹ ਰਾਹੀ ਜੋ ਖੂਹ ਤੇ ਲੰਮਾ ਪਿਆ ਹੋਇਆ ਸੀ ਉਠ ਬੈਠਾ ਅਰ ਬੋਲਿਆ ਹਾਂ ਹਾਂ ਆਪ ਮੇਰੀ ਇਹ ਗੜਵੀ ਡੋਰੀ ਲੈ ਲਵੋ ਆਪ ਛੱਤ੍ਰੀ ਮਲੂੰਮ ਹੁੰਦੇ ਹੋ, ਮੈਂ ਭੀ ਗੌੜ ਬ੍ਰਾਹਮਣ ਹਾਂ ਤੇ ਹੁਣੇ ਹੀ ਇਹ ਗੜਵੀ ਮਾਂਜ ਧੋ ਕੇ ਰਖੀ ਹੈ ਆਪ ਪਾਣੀ ਖਿਚ ਲਵੋ।

ਬਹੁਤ ਹਛਾ ਕਹਿਕੇ ਗੁਲਾਬ ਸਿੰਘ ਨੇ ਓਹ ਗੜਵੀ ਡੋਰੀ ਚੁਕ ਲਈ। ਪ੍ਰਭਾਕਰ ਸਿੰਘ ਜੀ ਭੀ ਮਣ ਤੇ ਬੈਠ ਗਏ।

ਗੁਲਾਬ ਸਿੰਘ ਨੇ ਪਾਣੀ ਖਿਚਿਆ ਤੇ ਦੋਹਾਂ ਨੇ ਹੱਥ ਮੂੰਹ ਧੋਤਾ, ਫੇਰ ਦੋਹਾਂ ਨੇ ਥੋੜਾ ੨ ਪਾਣੀ ਪੀਤਾ ਅਰ ਗੜਵੀ ਮਾਂਜ ਕੇ ਉਸ ਰਾਹੀ ਨੂੰ ਦੇ ਦਿਤੀ।

ਗੁਲਾਬ ਸਿੰਘ ਆਦਮੀ ਤਾਂ ਹੋਸ਼ਿਆਰ ਸੀ ਪਰ ਇਸ ਵੇਲੇ ਥੋੜੀ ਜੇਹੀ ਭੁਲ ਕਰ ਹੀ ਗਿਆ, ਉਨ੍ਹਾਂ ਨੂੰ ਚਾਹੀਦਾ ਸੀ ਕਿ ਆਪਨੇ ਹੱਥੀਂ ਗੜ੍ਹਵੀ ਮਾਂਜਕੇ ਮੂੰਹ ਹੱਥ ਧੋਂਦੇ ਜਾਂ ਪਾਣੀ ਪੀਂਦੇ ਪਰ ਅਜੇਹਾ ਨ ਕਰਨ ਦੇ ਕਾਰਨ ਦੋਹਾਂ ਨੂੰ ਹੀ ਦੁਖ ਭੋਗਣਾ ਪਿਆ।

ਉਹ ਆਦਮੀ ਜੋ ਇਨ੍ਹਾਂ ਤੋਂ ਅਗੇ ਹੀ ਖੂਹ ਉਤੇ ਲੰਮਾ ਪਿਆ ਹੋਯਾ ਸੀ ਓਹ ਵਾਸਤਵ ਵਿਚ ਭੂਤਨਾਥ ਸੀ, ਓਹ ਇਨ੍ਹਾਂ ਤੋਂ ਅਗੇ ਹੀ ਏਥੇ ਪਹੁੰਚਕੇ ਇਨ੍ਹਾਂ ਨੂੰ ਧੋਖਾ ਦੇਣ ਲਈ ਠਹਿਰਿਆ ਹੋਯਾ ਸੀ। ਓਹ ਇਨ੍ਹਾਂ ਦੋਹਾਂ ਦੀ ਸੋਅ ਲੈਂਦਾ ਕਦੇ ਇਨਾਂ ਦੇ ਅਗੇ ਕਦੇ ਪਿਛੇ ਬਰਾਬਰ ਤੁਰਿਆ ਆਉਂਦਾ ਸੀ, ਜੇਹਾ ਸਮਾਂ ਵੇਖਦਾ ਸੀ ਉਸੇ ਤਰਾਂ ਇਨਾਂ ਦੇ ਨਾਲ ਤੁਰ ਪੈਂਦਾ ਸੀ।

ਪ੍ਰਭਾਕਰ—(ਗੁਲਾਬ ਸਿੰਘ ਨੂੰ) ਇਹ ਖੂਹ ਹੈ ਤਾਂ ਚੰਗੇ ਟਿਕਾਣੇ, ਪਰ ਇਸ ਦਾ ਪਾਣੀ ਕੁਛ ਠੀਕ ਨਹੀਂ।

ਗੁਲਾਬ—ਹਾਂ ਪਾਣੀ ਵਿਚਕੁਝਦੁਰਗੰਧੀ ਹੈ ਪਰ ਇਹ ਗੱਲ ਅਗੇ ਨਹੀਂ ਸੀ, ਮੈਂ ਕਈ ਵਾਰੀ ਇਸ ਖੂਹ ਦਾ ਪਾਣੀ ਪੀ ਚੁਕਾ ਹਾਂ। ਏਥੇ ਪੰਜ ਚਾਰ ਕੋਹ ਦੇ ਘੇਰੇ ਵਿਚ ਇਕ ਏਹੋ ਖੂਹ ਹੈ।

ਇਸ ਦੇ ਪਿਛੋਂ ਇਹ ਦੋਵੇਂ ਏਧਰ ਓਧਰ ਦੀਆਂ ਗੱਲਾਂ ਕਰਦੇ ਰਹੇ, ਕਿਉਂਕਿ ਇਕ ਓਪਰੇ ਆਦਮੀ ਦੇ ਸਾਹਮਣੇ ਕੋਈ ਭੇਤ ਦੀ ਗਲ ਨਹੀਂ ਕਰ ਸਕਦੇ ਸਨ, ਉਪ੍ਰੰਤ ਦੋਵੇਂ ਚਾਦਰ ਵਿਛਾਕੇ ਸੌਂ ਗਏ ਅਰ ਥੋੜੇ ਚਿਰ ਵਿਚ ਹੀ ਘੁਰਾੜੇ ਮਾਰਨ ਲਗ ਪਏ। ਇਸ ਵੇਲੇ ਭੂਤ ਨਾਥ ਆਪਣੀ

ਥਾਂ ਤੋਂ ਉਠਿਆ ਅਰ ਇਨ੍ਹਾਂ ਦੋਹਾਂ ਦੇ ਪਾਸ ਆਕੇ ਧਿਆਨ ਨਾਲ ਦੇਖਣ ਲਗਾ ਕਿ ਅਜੇ ਇਹ ਬੇਹੋਸ਼ ਹੋਏ ਹਨ ਕਿ ਨਹੀਂ ।

ਭੂਤ ਨਾਥ ਨੇ ਅਪਣੀ ਗੜਵੀ ਦੇ ਅੰਦਰ ਬੇਹੋਸ਼ੀ ਦੀ ਦਵਾ ਲਗਾ ਦਿਤੀ ਸੀ, ਜਿਸ ਦਾ ਕੁਛ ਅੰਸ਼ ਪਾਣੀ ਦੇ ਨਾਲ ਇਨਾਂ ਦੇ ਢਿਡ ਵਿਚ ਜਾ ਚੁਕਾ ਸੀ ਅਰ ਇਸੇ ਦੀ ਮਹਕ ਇਨਾਂ ਦੇ ਨੱਕ ਵਿਚ ਪਹੁੰਚੀ ਸੀ,ਪ੍ਰੰਤੂ ਅਸਲ ਗੱਲ ਨ ਸਮਝ ਕੇ ਇਨ੍ਹਾਂ ਨੇ ਪਾਣੀ ਵਿਚ ਦੁਰਗੰਧੀ ਸਮਝੀ ਸੀ ।

ਜਦ ਭੂਤਨਾਥ ਨੇ ਵੇਖਿਆ ਕਿ ਦੋਵੇਂ ਚੰਗੀ ਤਰਾਂ ਬੇਹੋਸ਼ ਹੋ ਗਏ ਹਨ ਤਦਆਪਣੇ ਬਟੂਏ ਵਿਚੋਂ ਸਾਮਾਨ ਕੱਢਕੇ ਚਾਨਣਾ ਕੀਤਾ, ਇਸ ਦੇ ਪਿਛੋਂ ਖੂਹ ਵਿਚੋਂ ਪਾਣੀ ਕੱਢਕੇ ਰੁਮਾਲ ਭਿਓਂ ਕੇ ਦੋਹਾਂ ਦਾ ਮੂਹ ਪੂੰਝਿਆ । ਤਦ ਤਾਂ ਭੂਤਨਾਥ ਨੂੰ ਕੋਈਸੰਦੇਹ ਨ ਰਿਹਾ ਅਰਉਸਨੇ ਪਛਾਣ ਲਿਆ ਕਿ ਇਹ ਦੋਵੇਂ ਗੁਲਾਬ ਸਿੰਘ ਤੇ ਪ੍ਰਭਾਕਰ ਸਿੰਘ ਹਨ।

ਗੁਲਾਬ ਸਿੰਘ ਏਯਾਰ ਤਾਂ ਨਹੀਂ ਸੀ ਪ੍ਰੰਤੂ ਅਕਲ ਦਾ ਤੇਜ ਤੇ ਹੋਸ਼ਯਾਰ ਆਦਮੀ ਸੀ ਅਰ ਏਯਾਰਾਂ ਦੇ ਨਾਲ ਮਿਤ੍ਰਤਾ ਹੋਣ ਕਰਕੇ ਕੁਛ ੨ ਏਯਾਰੀ ਦਾ ਕੰਮ ਭੀ ਕਰ ਲੈਂਦਾ ਸੀ।ਇਸੇ ਕਰਕੇ ਉਸਨੇ ਅਪਣੀ ਅਤੇ ਪ੍ਰਭਾਕਰ ਸਿੰਘ ਦੀ ਸੂਰਤ ਸਾਧਾਰਨ ਢੰਗ ਤੇ ਬਦਲ ਦਿਤੀ ਸੀ ।

ਭੂਤਨਾਥ ਨੇ ਇਨਾਂ ਦੋਹਾਂ ਨੂੰ ਚੰਗੀ ਤਰਾਂ ਪਛਾਣ ਲੈਣ ਦੇ ਪਿਛੋਂ ਗੁਲਾਬ ਸਿੰਘ ਦੀ ਸੂਰਤ ਫੇਰ ਬਦਲ ਦਿਤੀ ਅਰ ਪ੍ਰਭਾਕਰ ਸਿੰਘ ਨੂੰ ਗੰਢ ਵਿਚ ਬੰਨਕੇ ਆਪਣੀ ਪਿਠ ਤੇ ਲੱਦਕੇ ਤੁਰ ਪਿਆ ।

ਭੂਤਨਾਥ ਛੇਤੀ ੨ ਤੁਰਦਾ ਦੋ ਘੰਟਿਆਂ ਦੇ ਅੰਦਰ ੨ ਆਪਣੀ ਘਾਟੀ ਦੇ ਮੂੰਹ ਅਗੇ ਜਾ ਪਹੁੰਚਾ, ਜਿਥੇ ਕਿ ਉਹ ਰਹਿੰਦਾ ਸੀ ਅਰ ਜੋ ਕਲਾ ਤੇ ਬਿਮਲਾ ਦੀ ਘਾਟੀ ਦੇ ਨਾਲ ਸੀ। ਮੇਰੇ ਸ਼ਾਗਿਰਦ ਮੈਨੂੰ ਉਡੀਕ ਰਹੇ ਹੋਣਗੇ, ਇਹ ਸੋਚਕੇ ਭੂਤਨਾਥ ਕਾਹਲੀ ੨ ਪੈਰ ਪੁਟਦਾ ਸੁਰੰਗ ਵਿਚ ਵੜ ਗਿਆ।

ਸੁਰੰਗ ਦੇ ਅੰਦਰ ਵੜਕੇ ਉਸੇ ਚੌਰਸ ਤੇ ਵਿਚ ਪਹੁੰਚਾ ਜਿਸਦਾ ਹਾਲ ਕਈ ਵਾਰੀ ਅਗੇ ਆ ਚੁਕਾ ਹੈ,ਇਸ ਦੇ ਪਿਛੋਂ ਉਹ ਆਪਣੀ ਘਾਟੀ ਵਲ ਮੁੜਿਆ, ਪਰ ਕਈ ਕਦਮ ਜਾਣ ਦੇ ਪਿਛੋਂ ਅਗੇ ਰਸਤਾ ਬੰਦ ਵੇਖਕੇ ਉਸਨੂੰ ਬੜਾ ਹੀ ਅਚੰਭਾ ਹੋਇਆ। ਉਸਦਾ ਸਿਰ ਚਕਰਾ ਗਿਆ ਅਰ ਹਿੰਮਤ ਵਾਲਾ ਹੋਣ ਤੇ ਭੀ ਇਕ ਵਾਰੀ ਕੰਬ ਉਠਿਆ। ਪ੍ਰਭਾਕਰ ਸਿੰਘ ਦੀ ਗੰਢ ਜ਼ਮੀਨ ਤੇ ਰੱਖਕੇ ਮੋਮਵਟੀ ਜਗਾਕੇ ਉਸਦੇ ਚਾਨਣੇ ਵਿਚ ਵੇਖਣ ਲਗਾ ਕਿ ਇਹ ਰਸਤਾ ਕਿਸਤਰਾਂ ਬੰਦ ਹੋਗਿਆ ਹੈ ?

ਭੂਤ ਨਾਥ ਦੀ ਸਮਝ ਵਿਚ ਕੁਝ ਨ ਆਇਆ ਕਿ ਇਹ ਰਸਤਾ ਕਿਸਤਰਾਂ ਬੰਦ ਹੋ ਗਿਆ ਹੈ। ਉਸਨੇ ਵੇਖਿਆ ਕਿ ਲੋਹੇ ਦਾ ਇਕ ਵਡਾ ਸਾਰਾ ਤਖਤਾ ਸਾਹਮਣੇ ਖਲੋਤਾ ਹੈ, ਅਰ ਕੁਝ ਮਲੂਮ ਨਹੀਂ ਹੁੰਦਾ, ਕਿ ਉਸਦਾ ਘਰ ਕਿਸ ਪਾਸੇ ਹੈ। ਉਸਨੇ ਬੂਹਾ ਖੋਹਲਣ ਦਾ ਬੜਾ ਯਤਨ ਕੀਤਾ ਪਰੰਤੂ ਨੁਝ ਫਲ ਨ ਹੋਇਆ, ਇਹ ਗੱਲ ਸੋਚਕੇ ਉਸਦੇ ਅੱਥਰੂ ਨਿਕਲ ਆਏ ਕਿ ਉਸਦੇ ਸ਼ਾਗਿਰਦ ਜੋ ਘਾਟੀ ਦੇ ਅੰਦਰ ਹਨ ਵਿਚਾਰੇ ਭੁਖੇ ਤੜਫਦੇ ਮਰ ਜਾਣਗੇ, ਕਿਉਂਕਿ ਇਸ ਰਸਤੇ ਦੇ ਬਿਨਾਂ ਹੋਰ ਕੋਈ ਰਸਤਾ ਬਾਹਰ ਨਿਕਲਨ ਦਾ ਨਹੀਂ ਹੈ।

ਭੂਤ ਨਾਥ ਘਬਰਾਯਾ ਹੋਇਆ ਪ੍ਰਭਾਕਰਸਿੰਘ ਦੀ ਗੰਢ ਚੁਕਕੇ ਬਾਹਰ ਨਿਕਲ ਆਯਾ ਅਰ ਇਕ ਸੰਘਣੇ ਬ੍ਰਿਛਦੇ ਹੇਠਾਂ ਬੈਠਕੇ ਸੋਚਣ ਲੱਗਾ ਕਿ ਹੁਣ ਕੀ ਕਰਨਾ ਚਾਹੀਦਾ ਹੈ ? ਇਸ ਵੇਲੇ ਮੇਰਾ ਕੋਈ ਸ਼ਾਗਿਰਦ ਜਾਂ ਨੌਕਰ ਭੀ ਨਹੀਂ ਜਿਸ ਤੋਂ ਕੋਈ ਕੰਮ ਲਿਆ ਜਾਵੇ। ਸੋਚ ਸੋਚਕੇ ਪ੍ਰਭਾਕਰ ਸਿੰਘ ਨੂੰ ਲਿਆਇਆ ਸਾਂ, ਓਹ ਭੀ ਨ ਹੋਇਆ। ਹਾਇ ! ਮੇਰੇ ਕਈ ਆਦਮੀ ਅਜਾਈਂ ਮਰ ਗਏ, ਤੇ ਮੈਂ ਉਨ੍ਹਾਂ ਦੀ ਕੁਛ ਭੀ ਸਹਾਇਤਾ ਨ ਕਰ ਸਕਿਆ। ਮਲੂਮ ਹੁੰਦਾ ਹੈ ਕਿ ਏਥੋਂ ਦਾ ਕੋਈ ਅਸਲੀ ਜਾਣੂ ਆ ਪਹੁੰਚਾ ਹੈ ਤੇ ਉਸਨੇ ਘਾਟੀ ਤੇ ਕਬਜ਼ਾ ਕਰ ਲਿਆ ਹੈ, ਕੀ ਦਇਆ ਰਾਮ ਦੀਆਂ ਹੋਵੇਂ ਇਸਤ੍ਰੀਆਂ ਤਾਂ ਨਹੀਂ ਏਥੇ ਆ ਪਹੁੰਚੀਆਂ ਜੋ ਗਵਾਂਢ ਹੀ ਰਹਿੰਦੀਆਂ ਹਨ, ਕਿਉਂਕਿ ਗਵਾਂਢ ਦੀ ਘਾਟੀ ਜਿਸ ਵਿਚ ਉਹ ਰਹਿੰਦੀਆਂ ਹਨ ਕੋਈ ਤਲਿਸਮ ਮਲੂਮ ਹੁੰਦਾ ਹੈ ਅਰ ਸ਼ਾਇਦ ਇਹ ਘਾਟੀ ਭੀ ਉਸੇ ਨਾਲ ਸੰਬੰਧ ਰਖਦੀ ਹੋਵੇ, ਤਾਂ ਕੋਈ ਅਚੰਭਾ ਨਹੀਂ। ਮੈਂ ਨਹੀਂ ਚਾਹੁੰਦਾ ਸਾਂ ਕਿ ਉਨ੍ਹਾਂ ਦੋਹਾਂ ਨੂੰ ਕੋਈ ਦੁਖ ਦੇਵਾਂ, ਪਰ ਸ਼ਾਗਿਰਦਾਂ ਅਰ ਮਿੱਤ੍ਰਾਂ ਨੂੰ ਛੁਡਾਉਣ ਲਈ ਮੈਨੂੰ ਸਭ ਕੁਛ ਕਰਨਾ ਪਵੇਗਾ।



## ਸਤਾਰਵਾਂ ਕਾਂਡ

ਗੁਲਾਬ ਸਿੰਘ ਦੀ ਜਦ ਅੱਖ ਖੁਲ੍ਹੀ ਤਾਂ ਰਾਤ ਬੀਤ ਚੁਕੀ ਸੀ ਅਰ ਪੂਰਬ ਵਲ ਪਹੁ ਫੁਟ ਚੁਕੀ ਸੀ ਉਹ ਘਬਰਾਕੇ ਉਠ ਬੈਠਾ ਤੇ ਏਧਰ ਓਧਰ ਵੇਖਣ ਲਗਾ, ਜਦ ਪ੍ਰਭਾਕਰ ਸਿੰਘ ਨੂੰ ਕਿਤੇ ਨ ਵੇਖਿਆ, ਤਾਂ ਬੋਲ ਉਠਿਆ—ਬੇਸ਼ਕ ਮੈਂ ਧੋਖਾ ਖਾਧਾ ਹੈ, ਅਰ ਓਹ ਰਾਹੀ ਨਹੀਂ ਸੀਸਗੋਂ ਕੋਈਏਯਾਰ ਸੀ ਅਰ ਉਸਨੇ ਆਪਣੀ ਗੜਵੀ ਵਿਚ ਕੋਈ ਦਵਾ ਲਗਾ ਦਿਤੀ ਹੋਵੇਗੀ। ਕੀ ਮੈਂ ਕਹਿ ਸਕਦਾ ਹਾਂ ਕਿ ਪ੍ਰਭਾਕਰ ਸਿੰਘ ਨੂੰ ਓਹ ਚੁਕਕੇ ਲੈ ਗਿਆ ਹੋਵੇਗਾ ।

ਇਹ ਕਹਿਕੇ ਓਹ ਖੂਹ ਤੋਂ ਹੇਠਾਂ ਉਤਰ ਆਇਆ ਤੇ ਏਧਰ ਓਧਰ ਫਿਰਕੇ ਪ੍ਰਭਾਕਰ ਸਿੰਘ ਨੂੰ ਲੱਭਣ ਲੱਗਾ ਤਦ ਓਹ ਕਿਤੇ ਨ ਮਿਲੇ ਤਾਂ ਇਹ ਸੋਚਦਾ ਹੋਯਾ ਅੱਗੇ ਨੂੰ ਤੁਰ ਪਿਆ ।

ਬੇਸ਼ਕ ਓਹ ਕੋਈ ਅਯਾਰ ਹੀ ਸੀ ਜੋ ਪ੍ਰਭਾਕਰ ਸਿੰਘ ਨੂੰ ਚੁਕ ਕੇ ਲੈ ਗਿਆ ਹੈ। ਅਚੰਭਾ ਨਹੀਂ ਜੋ ਓਹ ਭੂਤਨਾਥ ਹੀ ਹੋਵੇ, ਭਾਵੇਂ ਮੈਨੂੰ ਉਸਤੋਂ ਅਜੇਹੀ ਆਸ਼ਾ ਨਹੀਂ ਸੀ, ਪਰੰਤੂ ਅਜ ਕਲ ਓਹ ਜਮਨਾ ਤੇ ਸੁਰਸਤੀ ਪਿਛੇ ਪ੍ਰਭਾਕਰ ਸਿੰਘ ਨੂੰ ਭੀ ਆਪਣਾ ਵੈਰੀ ਸਮਝਣ ਲਗ ਪਿਆ ਹੈ, ਇਹ ਕਿਸ ਨੂੰ ਆਸ਼ਾ ਸੀ ਕਿ ਜਮਨਾ ਅਤੇ ਸੁਰਸਤੀ ਜੀਉਂਦੀਆਂ ਹੋਣਗੀਆਂ। ਹੱਛਾ ਸੁਖ, ਹੁਣ ਮੈਨੂੰ ਪਭਾਕਰ ਸਿੰਘ ਵਾਸਤੇ ਕੋਈ ਨ ਕੋਈਪ੍ਰਬੰਧ ਕਰਨਾ ਚਾਹੀਦਾ ਹੈ, ਚੰਗਾ ਹੋਵੇ ਕਿ ਮੈਂ ਆਪ ਹੀ ਭੂਤਨਾਥ ਪਾਸ ਚਲਾ ਜਾਵਾਂ, ਅਰ ਉਸਤੋਂ ਪ੍ਰਭਾਕਰ ਸਿੰਘ

ਮੰਗ ਲਵਾਂ,ਪਰ ਨਹੀਂ, ਭਾਵੇਂ ਓਹ ਮੇਰਾ ਮਿੱਤਰ ਹੈ, ਪਰ ਇਸ ਵੇਲੇ ਓਹ ਮਿਤ੍ਰਤਾ ਵਲ ਕੁਛ ਧਿਆਨ ਨਹੀਂ ਕਰੇਗਾ। ਜੇ ਉਸਨੂੰ ਕੁਛ ਧਿਆਨ ਹੁੰਦਾ ਤਾਂ ਪ੍ਰਭਾਕਰ ਸਿੰਘ ਨੂੰ ਚੁਕਕੇ ਹੀ ਨ ਲੈ ਜਾਂਦਾ। ਮੈਨੂੰ ਭੀ ਹੁਣ ਉਸ ਤੋਂ ਕੁਛ ਆਸ਼ਾ ਨਹੀਂ ਰਖਨੀ ਚਾਹੀਦੀ,ਕਿਉਂਕਿ ਅਸੀ ਲੋਕ ਹੁਣ ਦਇਆ ਰਾਮ ਦੇ ਕਾਰਨ ਜਮਨਾ ਤੇ ਸੁਰਸਤੀ ਦੇ ਪੱਖਪਾਤੀ ਹੋ ਗਏ ਹਾਂ,ਸੋ ਇਸਦੇ ਵਾਸਤੇ ਕੋਈ ਹੋਰ ਹੀ ਪ੍ਰਬੰਧ ਕਰਨਾ ਚਾਹੀਦਾ ਹੈ, ਜੇ ਉਸ ਘਾਟੀ ਦਾ ਰਸਤਾ ਮੈਨੂੰ ਮਲੂਮ ਹੁੰਦਾ ਤਾਂ ਜਮਨਾ ਸੁਰਸਤੀ ਨੂੰ ਇਸ ਗੱਲ ਦੀ ਖ਼ਬਰ ਕਰ ਦੇਂਦਾ। ਹੱਛਾ ਹੁਣ ਮੈਨੂੰ ਦਲੀਪ ਸ਼ਾਹ ਪਾਸ ਪਹੁੰਚਣਾ ਚਾਹੀਦਾ ਹੈ, ਤੇ ਉਸ ਪਾਸੋਂ ਸਹਾਇਤਾ ਲੈਣੀ ਚਾਹੀਦੀ ਹੈ, ਕਿਉਂਕਿ ਮੈਂ ਇਕੱਲਾ ਭੂਤਨਾਥ ਦਾ ਟਾਕਰਾ ਨਹੀਂ ਕਰ ਸਕਦਾ। ਦਲੀਪ ਸ਼ਾਹ ਜ਼ਰੂਰ ਮੇਰੀ ਸਹਾਇਤਾ ਕਰੇਗਾ ਤੇ ਉਸਤੇ ਮੇਰਾ ਜ਼ੋਰ ਭੀ ਹੈ, ਤੇ ਨਾਲੇ ਮੇਰੇ ਨਾਲ ਆਪਣਾ ਪ੍ਰੇਮ ਭੀ ਪ੍ਰਗਟ ਕਰਦਾ ਹੈ, ਪਰ ਪਹਿਲੇ ਆਪਣੇ ਆਦਮੀਆਂ ਨੂੰ ਕੁਛ ਸਮਝਾ ਲੈਣਾ ਚਾਹੀਦਾ ਹੈ, ਜੋ ਹੁਣ ਤਕ ਸਾਨੂੰ ਉਡੀਕ ਰਹੇ ਹੋਣਗੇ।

ਏਹੋ ਜੇਹੀਆਂ ਕਈ ਗੱਲਾਂ ਸੋਚਦਾ ਹੋਯਾ ਗੁਲਾਬ ਸਿੰਘ ਅਗੇ ਵੱਲ ਤੁਰਿਆ ਜਾਂਦਾ ਸੀ, ਲਗ ਭਗ ਇਕ ਡੇਢ੍ਹ ਕੋਹ ਗਿਆ ਹੋਵੇਗਾ, ਕਿ ਸਾਹਮਣੇ ਪਾਸਿਓਂ ਦੋ ਸਿਪਾਹੀ ਢਾਲ ਤਲਵਾਰ ਲਈ ਹੱਥਾਂ ਵਿਚ ਘੋੜਿਆਂ ਦੀਆਂ ਰਾਸਾਂ ਫੜੀ ਤੁਰੇ ਆਉਂਦੇ ਦਿਸੇ, ਜਦ ਗੁਲਾਬ ਸਿੰਘ ਉਨ੍ਹਾਂ ਦੇ ਪਾਸ ਪਹੁੰਚਾ ਤਾਂ ਓਹ ਪ੍ਰਨਾਮ ਕਰਕੇ ਖੜੇ ਹੋ ਗਏ ਤੇ ਗੁਲਾਬ ਸਿੰਘ ਭੀ ਠਹਿਰ ਗਿਆ।

ਗੁਲਾਬ-ਤੁਸੀ ਕਿਧਰ ਜਾ ਰਹੇ ਹੋ ?

ਇਕ-ਆਪਦੀ ਹੀ ਖੋਜ ਵਿਚ ਜਾ ਰਹੇ ਹਾਂ, ਕਿਉਂਕਿ ਰਾਤ ਭਰ ਉਡੀਕ ਕੇ ਅਸੀਂ.........................

ਗੁਲਾਬ-(ਗੱਲ ਟੁਕਕੇ) ਬੇਸ਼ਕ ਤੁਸੀ ਬੜੀ ਚਿੰਤਾ ਵਿਚ ਪੈ ਗਏ ਹੋਵੋਗੇ, ਪਰ ਕੀ ਕੀਤਾ ਜਾਵੇ, ਲਾਚਾਰੀ ਹੈ। ਹੱਛਾ, ਇਹ ਦੱਸੋ ਕਿ ਬਾਕੀ ਆਦਮੀ ਕਿੱਥੇ ਹਨ ?

ਇਕ-ਅਜੇ ਤੱਕ ਸਾਰੇ ਉਥੇ ਹੀ ਠਹਿਰੇ ਹੋਏ ਹਨ।

ਗੁਲਾਬ-ਹੱਛਾ ਤੁਸੀ ਇਕ ਕੰਮ ਕਰੋ, ਘੋੜਾ ਏਥੇ ਹੀ ਛਡਕੇ ਚਲੇ ਜਾਓ ਅਤੇ ਮੇਰੇ ਆਦਮੀਆਂ ਨੂੰ ਕਹਿ ਦੇਵੋ ਕਿ ਸਾਡੇ ਘਰ ਚਲੇ ਜਾਓ। ਪੁਰਾਣੇ ਘਰ ਨਹੀਂ, ਜਿਥੇ ਹੁਣ ਅਸੀ ਰਹਿੰਦੇ ਹਾਂ, ਓਥੇ ਚਲੇ ਜਾਓ ਅਰ ਜਦ ਤਕ ਮੈਂ ਜਾਂ ਪ੍ਰਭਾਕਰ ਸਿੰਘ ਜੀ ਨ ਆਈਏ, ਤਦ ਤਕ ਕਿਤੇ ਨ ਜਾਓ, ਮੈਂ ਇਸ ਘੋੜੇ ਤੇ ਚੜ੍ਹਕੇ ਕਿਤੇ ਕੰਮ ਜਾਂਦਾ ਹਾਂ (ਦੂਸਰੇ ਸਿਪਾਹੀ ਵੱਲ ਵੇਖਕੇ) ਤੂੰ ਇਸ ਘੋੜੇ ਤੇ ਚੜ੍ਹਕੇ ਮੇਰੇ ਨਾਲ ਚੱਲ।

ਇਹ ਕਹਿਕੇ ਗੁਲਾਬ ਸਿੰਘ ਘੋੜੇ ਤੇ ਸਵਾਰ ਹੋ ਗਿਆ ਅਰ ਬਹੁਤ ਹੱਛਾ ਕਹਿਕੇ ਸਿਪਾਹੀ ਭੀ ਘੋੜੇ ਤੇ ਚੜ੍ਹਕੇ ਗੁਲਾਬ ਸਿੰਘ ਦੇ ਪਿੱਛੇ ੨ ਤੁਰ ਪਿਆ।

—o—

## ਅਠਾਹਰਵਾਂ ਕਾਂਡ

ਉਪਰ ਲਿਖੀ ਗੱਲ ਨੂੰ ਹੋਇਆਂ ਕਈ ਦਿਨ ਬੀਤ ਗਏ ਹਨ, ਇਤਨੇ ਚਿਰ ਵਿਚ ਹੋਰ ਕੇਹੜੀਆਂ ੨ ਕਿਥੇ ੨

ਨਵੀਆਂ ਗੱਲਾਂ ਹੋਈਆਂ ਹਨ, ਇਸ ਦਾ ਹਾਲ ਫੇਰ ਲਿਖਿਆ ਜਾਵੇਗਾ, ਪਰ ਇਸ ਵੇਲੇ ਅਸੀਂ ਪਾਠਕਾਂ ਨੂੰ ਕਲਾ ਤੇ ਬਿਮਲਾ ਦੀ ਉਸ ਸੁੰਦਰ ਘਾਟੀ ਵਿਚ ਲੈ ਚਲਦੇ ਹਾਂ ਜਿਸ ਦੀ ਸੈਰ ਓਹ ਅੱਗੇ ਭੀ ਕਈ ਵਾਰੀ ਕਰ ਚੁਕੇ ਹਨ।

ਉਸ ਘਾਟੀ ਦੇ ਵਿਚਕਾਰ ਜੋ ਸੁੰਦਰ ਬੰਗਲਾ ਹੈ, ਉਸ ਵਿਚ ਚੱਲੋ ਤੇ ਦੇਖੋ ਕੀ ਹੋ ਰਿਹਾ ਹੈ।

ਰਾਤ ਘੰਟਾ ਭਰ ਤੋਂ ਵਧੀਕ ਜਾ ਚੁੱਕੀ ਹੈ, ਬੰਗਲੇ ਦੇ ਅੰਦਰ ਇਕ ਕਮਰੇ ਵਿਚ ਸਾਫ ਸੁਥਰਾ ਫਰਸ਼ ਵਿਛਿਆ ਹੋਯਾ ਹੈ ਤੇ ਉਸ ਤੇ ਚਾਰ ਆਦਮੀ ਬੈਠੇ ਹੋਏ ਗੱਲਾਂ ਕਰ ਰਹੇ ਹਨ, ਇਕ ਤਾਂ ਇੰਦ੍ਰ ਦੇਵ ਹੈ, ਦੂਸਰੀ ਕਲਾ, ਤੀਸਰੀ ਬਿਮਲਾ ਤੇ ਚੌਥੀ ਇੰਦ੍ਰ ਮਤੀ ਹੈ, ਜਿਸ ਦਾ ਨਾਉਂ ਅਜ ਕਲ ਚੰਦਾਂ ਰਖਿਆ ਗਿਆ ਹੈ। ਹੁਣ ਸੁਣੋ ਕਿ ਕੀ ੨ ਗੱਲਾਂ ਹੋ ਰਹੀਆਂ ਹਨ:-

ਬਿਮਲਾ-(ਇੰਦ੍ਰ ਦੇਵ ਨੂੰ) ਆਪ ਦਾ ਕਹਿਣਾ ਬਹੁਤ ਠੀਕ ਹੈ, ਮੈਂ ਭੀ ਭੂਤਨਾਥ ਤੋਂ ਇਸੇ ਤਰਾਂ ਬਦਲਾ ਲੈਣਾ ਚਾਹੁੰਦੀ ਹਾਂ, ਤਦੇ ਹੀ ਤਾਂ ਉਸ ਨੂੰ ਏਥੋਂ ਨਿਕਲ ਜਾਣ ਦਾ ਸਮਾਂ ਦਿੱਤਾ ਗਿਆ ਹੈ, ਨਹੀਂ ਤਾਂ ਓਸਨੂੰ ਏਥੇ ਮਾਰ ਦੇਣਾ ਕੋਈ ਔਖੀ ਗਲ ਨਹੀਂ ਸੀ।

ਇੰਦ੍ਰਦੇਵ-ਠੀਕ ਹੈ, ਕਿਸੇ ਵੈਰੀ ਨੂੰ ਮਾਰ ਦੇਣ ਨਾਲ ਮੇਰਾ ਮਨ ਪ੍ਰਸੰਨ ਨਹੀਂ ਹੁੰਦਾ, ਮੈਂ ਸਮਝਦਾ ਹਾਂ ਕਿ ਮਰਨ ਵਾਲੇ ਨੂੰ ਕੁਛ ਪਲ ਜ਼ਰੂਰ ਔਖ ਹੁੰਦਾ ਹੈ, ਪ੍ਰੰਤੂ ਮਰ ਜਾਣ ਦੇ ਪਿਛੋਂ ਇਸ ਗੱਲ ਦਾ ਕੁਛ ਵਿਚਾਰ ਨਹੀਂ ਰਹਿੰਦਾ ਕਿ ਓਸ ਨੇ ਕਿਸਦੇ ਨਾਲ ਕੇਹਾ ਵਰਤਉ ਕੀਤਾ ਸੀ ਅਰ ਓਸਨੇ

ਕਿਸਤਰਾਂ ਉਸਤੋਂ ਬਦਲਾ ਲਿਆ। ਪ੍ਰਾਣਾਂ ਦਾ ਸੰਬੰਧ ਸਰੀਰ ਨਾਲੋਂ ਨਹੀਂ ਛੁਟਦਾ, ਇਸ ਲਈ ਉਸਨੂੰ ਕੋਈ ਨ ਕੋਈ ਸਰੀਰ ਜ਼ਰੂਰ ਹੀ ਧਾਰਨ ਕਰਨਾ ਪੈਂਦਾ ਹੈ। ਇੱਕ ਸਰੀਰ ਨੂੰ ਛੱਡਿਆ ਤਾਂ ਦੂਸਰਾ ਜ਼ਰੂਰ ਧਾਰਨ ਕਰਨਾ ਪਿਆ। ਇਹ ਉਸਦੀ ਇੱਛਾ ਅਨੁਸਾਰ ਨਹਾਂ ਹੁੰਦਾ, ਸਗੋਂ ਪ੍ਰਮਾਤਮਾ ਸਰਬ ਸ਼ਕਤੀ ਮਾਨ ਦੀ ਇਛਾ ਅਨੁਸਾਰ, ਉਸਦੇ ਰਚੇ ਨਿਯਮ ਅਨੁਸਾਰ ਹੁੰਦਾ ਹੈ ਅਰ ਉਸੇ ਨਿਯਮ ਅਨੁਸਾਰ ਭਲੇ ਬੁਰੇ ਕਰਮਾਂ ਦੇ ਅਨੁਸਾਰ ਉਸਦਾ ਬਦਲਾ ਮਨੁੱਖ ਨੂੰ ਮਿਲਦਾ ਹੈ। ਇਕ ਦੇਹ ਨੂੰ ਛੱਡਕੇ ਜਦ ਜੀਵ ਦੂਸਰੀ ਦੇਹ ਵਿੱਚ ਪ੍ਰਵੇਸ਼ ਕਰਦਾ ਹੈ ਤਦ ਆਪਣੇ ਭਲੇ ਬੁਰੇ ਕਰਮਾਂ ਦਾ ਫਲ ਉਸੇ ਦੂਸਰੀ ਦੇਹ ਵਿੱਚ ਉਸਨੂੰ ਭੋਗਣਾ ਪੈਂਦਾ ਹੈ, ਪਰ ਉਸਨੂੰ ਆਪਣੇ ਪਿਛਲੇ ਕਰਮਾਂ ਦਾ ਕੁਝ ਪਤਾ ਨਹੀਂ ਹੁੰਦਾ, ਇਸ ਲਈ ਸਹਿਜ ਨਾਲ ਹੀ ਉਹ ਦੁਖ ਸੁਖ ਜਾਂ ਕਰਮ ਫਲ ਭੋਗਦਾ ਹੈ। ਇਸ ਗੱਲ ਨੂੰ ਨਹੀਂ ਸਮਝਦਾ ਕਿ ਪਹਿਲੇ ਜਨਮ ਵਿਚ ਮੈਂ ਇਹ ਪਾਪ ਕੀਤੇ ਸਨ ਜਿਨਦਾ ਬਦਲਾ ਇਸ ਤਰਾਂ ਮਿਲ ਰਿਹਾ ਹੈ, ਸਗੋਂ ਉਹ ਇਸਨੂੰ ਇਕ ਸਾਧਾਰਨ ਗੱਲ ਸਮਝਦਾ ਹੈ, ਅਰ ਦੁਖ ਨੂੰ ਦੂਰ ਕਰਨ ਦਾ ਯਤਨ ਕਰਦਾ ਹੈ, ਇਹੋ ਕਾਰਨ ਹੈ ਕਿ ਉਹ ਫੇਰ ਪਾਪ ਕਰਮ ਵਿਚ ਪ੍ਰਵਿਰਤ ਹੋ ਜਾਂਦਾ ਹੈ। ਜੇ ਮਨੁਖ ਇਹ ਗੱਲ ਜਾਣਦਾ ਹੋਵੇ ਕਿ ਉਸਦਾ ਇਹ ਦੁਖ ਫਲਾਣੇ ਪਾਪ ਕਰਮ ਦਾ ਫਲ ਹੈ ਤਾਂ ਸ਼ਾਇਦ ਉਹ ਫੇਰ ਪਾਪ ਕਰਮ ਵਿਚ ਨਾ ਹੀ ਫਸਦਾ, ਪਰੰਤੂ ਉਸ ਮਹਾਮਾਯਾ (ਈਸ਼ੂਰ ਦੀ ਮਾਯਾ) ਕੁਝ ਸਮਝ ਵਿਚ ਨਹੀਂ ਆਉਂਦੀ ਕਿ ਅਜੇਹਾ ਕਿਉਂ ਹੁੰਦਾ ਹੈ, ਸ਼ਾਇਦ

ਉਸਦੀ ਦਇਆ ਦਾ ਹੀ ਕਾਰਨ ਹੋਵੇ।

ਇਸੇ ਲਈ ਤਾਂ ਮੈਂ ਕਹਿੰਦਾ ਹਾਂ ਕਿ ਵੈਰੀ ਨੂੰ ਮਾਰ ਦੇਣ ਦਾ ਕੋਈ ਲਾਭ ਨਹੀਂ, ਉਸਦੇ ਪਾਪਾਂ ਦਾ ਫਲ ਈਸ਼੍ਵਰ ਤਾਂ ਉਸਨੂੰ ਦੇਵੇਗਾ ਹੀ। ਪਰੰਤੂ "ਮੈਂ ਭੀ ਤਾਂ ਕੁਝ ਬਦਲਾ ਦੇ ਲਵਾਂ" ਇਹੋ ਮੇਰੀ ਇੱਛਾ ਹੁੰਦੀ ਹੈ। ਭਾਵੇਂ ਕਈ ਲੋਕ ਇਸਨੂੰ ਭੀ ਈਸ਼ਵਰ ਇੱਛਾ ਹੀ ਕਹਿਣਗੇ, ਪਰੰਤੂ ਇਸ ਨਾਲ ਮੇਰੇ ਮਨ ਨੂੰ ਸੰਤੋਖ ਹੁੰਦਾ ਹੈ ਅਰ ਇਹੋ ਬਹੁਤ ਹੈ।

ਬਿਮਲਾ–ਠੀਕ ਹੈ।

ਇੰਦਰਦੇਵ–ਵੈਰੀ ਬਹੁਤ ਚਿਰ ਤੱਕ ਜੀਉਂਦਾ ਰਹਿਕੇ ਆਪਣੇ ਪਾਪਾਂ ਦਾ ਫਲ ਭੋਗਦਾ ਰਹੇ ਤਾਂ ਠੀਕ ਹੈ, ਜਿਤਨੇ ਬਹੁਤ ਦਿਨ ਓਹ ਪਛਤਾਵਾ ਕਰੇ ਉਤਨਾ ਹੀ ਚੰਗਾ, ਉਸਦੇ ਸਰੀਰ ਨੂੰ ਜਿਤਨਾ ਕਸ਼ਟ ਭੋਗਣਾ ਪਵੇ ਸੋ ਚੰਗਾ, ਉਹ ਆਪਣੀ ਸਰਿਆਈ ਨਾਲ ਬਦਲਾ ਲੈਣ ਵਾਲੇ ਨੂੰ ਹੱਸਦਾ ਤੇ ਪ੍ਰਸੰਨ ਹੁੰਦਾ ਵੇਖਕੇ ਜਿਤਨਾ ਸੜੇ, ਜਿਤਨਾ ਸ਼ਰਮਿੰਦਾ ਹੋਵੇ ਤੇ ਜਿਤਨਾ ਦੁਖ ਮੰਨੇ ਉਤਨਾ ਹੀ ਸ਼ੁਭ ਸਮਝਣਾ ਚਾਹੀਦਾ ਹੈ। ਏਸੇ ਵਿਚਾਰ ਕਰਕੇ ਤਾਂ ਮੈਂ ਕਹਿੰਦਾ ਹਾਂ ਕਿ ਭੂਤ ਨਾਥ ਨੂੰ ਮਾਰਨਾ ਨਹੀਂ, ਸਗੋਂ ਜਿਤਨਾ ਹੋ ਸਕੇ ਉਸਨੂੰ ਸਤਾਓ, ਦੁਖ ਦੇਵੋ, ਭਲਾ ਉਹ ਸਮਝੇ ਤਾਂ ਸਹੀ ਕਿ ਮੇਰੇ ਕਿਸ ਕਰਮ ਦਾ ਇਹ ਫਲ ਹੈ ?

ਇਕ ਗੱਲ ਹੋਰ ਵਿਚਾਰਨ ਵਾਲੀ ਹੈ, ਉਹ ਇਹ ਹੈ ਕਿ ਇਸ ਤਰਾਂ ਵੈਰੀ ਨੂੰ ਬਦਲਾ ਦੇਣਾ ਭੀ ਕੁਝ ਸੁਖਾਲਾ ਕੰਮ ਨਹੀਂ ਹੈ, ਇਸ ਵਿਚ ਬੜੇ ਹੀ ਯਤਨ, ਬੜੇ ਹੀ ਹੌਂਸਲੇ ਤੇ ਬੜੀ ਹੀ ਧੀਰਜ ਦਾ ਕੰਮ ਹੈ ਅਰ ਇਸ ਵਿਚ

ਆਪਣੇ ਚਿੱਤ ਦਾ ਭਾਵ ਭੀ ਬੜਾ ਲੁਕਾਉਣਾ ਪੈਂਦਾ ਹੈ ਸੋ ਇਹ ਗੱਲਾਂ ਮਨੁਖ ਤੋਂ ਛੇਤੀ ਨਹੀਂ ਨਿਭ ਸਕਦੀਆਂ, ਇਸੇ ਕਰਕੇ ਕਈ ਵਿਦਵਾਨਾਂ ਨੇ ਕਿਹਾ ਹੈ ਕਿ ਵੈਰੀ ਨੂੰ ਜਿਥੋਂ ਤੱਕ ਛੇਤੀ ਹੋ ਸਕੇ ਮੁਕਾ ਦੇਣਾ ਚਾਹੀਦਾ ਹੈ। ਨਹੀਂ ਤਾਂ ਅਜੇਹਾ ਨ ਹਵੇ ਕਿ ਕੋਈ ਸਮਾਂ ਉੱਕ ਜਾਣ ਤੇ ਉਹ ਬਲਵਾਨ ਹੋ ਜਾਵੇ ਅਰ ਤੁਹਾਨੂੰ ਹੀ ਕਾਬੂ ਕਰ ਲਵੇ। ਇਹ ਭੀ ਸੱਚ ਹੈ, ਪਰ ਜੇ ਈਸ਼੍ਵਰ ਸਹਾਇਤਾ ਕਰੇ ਅਰ ਆਦਮੀ ਧੀਰਜ ਰਖ ਸਕੇ ਤਾਂ ਦੂਸਰੇ ਬਦਲੇ ਪਾਸੋਂ ਪਹਿਲਾ ਦਰਜਾ ਹੀ ਚੰਗਾ ਹੈ, ਜੋ ਮੈਂ ਪਹਿਲੇ ਦੱਸ ਚੁਕਾ ਹਾਂ।

ਭੂਤ ਨਾਥ ਨਾਲ ਅਜੇਹਾ ਵਰਤਾਓ ਕਰਨ ਨਾਲ ਇਕ ਲਾਭ ਹੋਰ ਭੀ ਹੋ ਸਕਦਾ ਹੈ ਕਿ ਸੱਚੀ ਤੇ ਝੂਠੀ ਗੱਲ ਦੀ ਖਬਰ ਭੀ ਹੋ ਜਾਵੇਗੀ, ਸ਼ਾਇਦ ਉਸਨੇ ਤੁਹਾਡੇ ਪਤੀ ਨੂੰ ਧੋਖੇ ਵਿਚ ਹੀ ਮਾਰਿਆ ਹੋਵੇ। ਜਾਣ ਬੁਝਕੇ ਨ ਮਾਰਿਆ ਹੋਵੇ, ਜੇਹਾ ਕਿ ਉਹ ਕਹਿੰਦਾ ਹੈ, ਭੂਤ ਨਾਥ ਵਰਗਾ ਬੁਧਿਵਾਨ ਤੇ ਅਵਲ ਦਰਜੇ ਦਾ ਏਯਾਰ ਜੇ ਆਪਣੇ ਕਰਮਾਂ ਦਾ ਪ੍ਰਾਸ਼ਚਿਤ ਕਰਕੇ ਨੇਕ ਰਾਹ ਲਗ ਜਾਵੇ ਤਾਂ ਬੜੀ ਹੀ ਚੰਗੀ ਗੱਲ ਹੈ, ਕਿਉਂਕਿ ਅਜੇਹੇ ਬਹਾਦਰ ਲੋਕ ਸੰਸਾਰ ਵਿਚ ਬਹੁਤ ਘੱਟ ਜੰਮਦੇ ਹਨ।

ਇੰਦਰ ਦੇਵ ਦੀ ਛੇਕੜਲੀ ਗੱਲ ਕਲਾ ਤੇ ਬਿਮਲਾ ਨੂੰ ਚੰਗੀ ਨ ਲੱਗੀ, ਪਰ ਉਹਨਾਂ ਨੇ ਇੰਦਰ ਦੇਵ ਜੀ ਦੀ ਮੋਹ ਰਖਣੀ ਲਈ ਜ਼ਰੂਰ ਕਹਿ ਦਿਤਾ ਕਿ ਆਪ ਦੀ ਗੱਲ ਠੀਕ ਹੈ।

ਕਲਾ-ਹੱਛਾ ਜੀ, ਹੁਣ ਤਾਂ ਭੂਤ ਨਾਥ ਨੂੰ ਪਤਾ ਲੱਗ ਗਿਆ ਹੈ ਕਿ ਜਮਨਾਂ ਤੇ ਸੁਰਸਤੀ ਜੀਉਂਦੀਆਂ ਹਨ, ਵੇਖੀਏ ਹੁਣ ਓਹ ਸਾਡੇ ਵਾਸਤੇ ਕੀ ਯਤਨ ਕਰਦਾ ਹੈ ?

ਇੰਦ੍ਰਦੇਵ-ਕੋਈ ਚਿੰਤਾ ਨਹੀਂ, ਮਲੂਮ ਹੋ ਗਿਆ ਹੈ ਤਾਂ ਹੋਣ ਦੇਵੋ, ਤੁਸੀ ਹੁਸ਼ਆਰੀ ਨਾਲ ਘਾਟੀ ਦੇ ਅੰਦਰ ਬੈਠੀਆਂ ਰਹੋ, ਕਿਸੇ ਨੂੰ ਏਥੋਂ ਦਾ ਰਸਤਾ ਨ ਦਸੋ ਅਰ ਜਦ ਕਦੇ ਇਸ ਘਾਟੀ ਦੇ ਬਾਹਰ ਜਾਓ ਤਾਂ ਉਨ੍ਹਾਂ ਅਦਭੁਤ ਸ਼ਸਤ੍ਰਾਂ ਨੂੰ ਜ਼ਰੂਰ ਆਪਣੇ ਨਾਲ ਲੈ ਜਾਓ, ਜੋ ਮੈਂ ਤੁਹਾਨੂੰ ਦਿਤੇ ਹੋਏ ਹਨ।

ਬਿਮਲਾ-ਬਹੁਤ ਹੱਛਾ।

ਕਲਾ-ਇਥੋਂ ਦਾ ਰਸਤਾ ਇਕ ਪ੍ਰਭਾਕਰ ਸਿੰਘ ਦੇ ਬਿਨਾਂ ਹੋਰ ਕਿਸੇ ਆਦਮੀ ਨੂੰ ਮਲੂਮ ਨਹੀਂ ਹੋਇਆ, ਪਰ ਪ੍ਰਭਾਕਰ ਸਿੰਘ ਜੀ ਦੀ ਜ਼ਬਾਨੀ ਇਹ ਗਲ ਮਲੂਮ ਹੋਈ ਹੈ ਕਿ ਉਨ੍ਹਾਂ ਨੇ ਸਾਡਾ ਹਾਲ ਆਪਣੇ ਮਿਤ੍ਰ ਗੁਲਾਬ ਸਿੰਘ ਨੂੰ ਦੱਸ ਦਿਤਾ ਹੈ, ਪਰ ਏਥੋਂ ਦਾ ਰਸਤਾ ਜਾਂ ਇਸ ਘਾਟੀ ਦਾ ਅਸਲ ਹਾਲ ਉਨ੍ਹਾਂ ਨੇ ਗੁਲਾਬ ਸਿੰਘ ਨੂੰ ਨਹੀਂ ਦਸਿਆ।

ਇੰਦ੍ਰਦੇਵ-(ਕੁਛ ਸੋਚਕੇ) ਪ੍ਰਭਾਕਰ ਸਿੰਘ ਬੁਧਵਾਨ ਆਦਮੀ ਹੈ, ਓਸਨੇ ਜੋ ਕੁਛ ਕੀਤਾ ਹੋਵੇਗਾ ਚੰਗਾ ਹੀ ਕੀਤਾ ਹੋਵੇਗਾ, ਇਸ ਵਲੋਂ ਤੁਸੀਂ ਕੁਛ ਚਿੰਤਾ ਨਾ ਕਰੋ। ਇਸਦੇ ਬਿਨਾਂ ਗੁਲਾਬ ਸਿੰਘ ਤੇ ਮੈਂ ਭੀ ਵਿਸ਼ਵਾਸ ਕਰਦਾ ਹਾਂ ਓਹ ਉਨ੍ਹਾਂ ਦਾ ਸਚਾ ਹਤੈਸ਼ੀ ਹੈ, ਅਰ ਨਾਲ ਹੀ ਹਿੰਮਤੀ ਬਹਾਦੁਰ ਹੈ। ਜੇ ਗੁਲਾਬ ਸਿੰਘ ਨੂੰ ਓਹ ਘਾਟੀ ਦੇ ਵਿਚ ਭੀ ਲੈ ਆਉਣ ਤਾਂ ਕੋਈ ਚਿੰਤਾ ਨਹੀਂ, (ਮੁਸਕਰਾਕੇ) ਪਰ ਪੁੱਤ੍ਰੀ ਤੂੰ ਤਾਂ ਏਥੋਂ

ਦਾ ਰਾਜ ਹੀ ਉਹਨਾਂ ਨੂੰ ਦੇ ਦਿਤਾ ਹੈ, ਏਥੋਂ ਦੀ ਕੁੰਜੀ ਹੀ ਪ੍ਰਭਾਕਰ ਸਿੰਘ ਨੂੰ ਦੇ ਦਿਤੀ ਹੈ।

ਬਿਮਲਾ—ਓਹ ਭੀ ਆਪਦੀ ਆਗਿਆ ਨਾਲ, ਮੈਂ ਆਪਣੇ ਵਲੋਂ ਕੁਛ ਨਹੀਂ ਕੀਤਾ, ਪਰ ਫੇਰ ਭੀ ਆਪ ਦੀ ਸਹਾਇਤਾ ਦੇ ਬਿਨਾਂ ਓਹ ਕੁਛ ਨਹੀਂ ਕਰ ਸਕਦੇ। ਹਾਂ, ਇਕ ਗੱਲ ਕਹਿਣੀ ਤਾਂ ਮੈਂ ਭੁਲ ਹੀ ਗਈ।

ਇੰਦ੍ਰਦੇਵ—ਓਹ ਕੀ ?

ਬਿਮਲਾ—ਭੂਤਨਾਥ ਦੀ ਘਾਟੀ ਦਾ ਰਸਤਾ ਮੈਂ ਬੰਦ ਕਰ ਦਿਤਾ ਹੈ, ਹੁਣ ਭੂਤ ਨਾਥ ਆਪਣੀ ਘਾਟੀ ਵਿਚ ਨਹੀਂ ਜਾ ਸਕਦਾ ਤੇ ਉਸਦੇ ਸੰਗੀ ਸਾਥੀ ਭੀ ਅੰਦਰੇ ਭੁਖੇ ਤੜਫ ੨ ਕੇ ਮਰਨਗੇ। ਇਹ ਕਹਿਕੇ ਬਿਮਲਾ ਨੇ ਆਪਣੀ ਦੁਸ਼ਟਾ ਹੋਂਦੇ ਦਾਸੀ ਦੀ ਮੌਤ ਤੇ ਭੂਤਨਾਥ ਦੀ ਘਾਟੀ ਦਾ ਦਰਵਾਜ਼ਾ ਬੰਦ ਕਰਨ ਦਾ ਹਾਲ ਪੂਰਾ ੨ ਇੰਦ੍ਰਦੇਵ ਨੂੰ ਸੁਨਾਇਆ।

ਇੰਦ੍ਰ—(ਕੁਛ ਸੋਚਕੇ) ਪਰ ਇਹ ਕੰਮ ਤਾਂ ਤੂੰ ਚੰਗਾ ਨਹੀਂ ਕੀਤਾ। ਤੁਹਾਨੂੰ ਮੈਂ ਇਸ ਘਾਟੀ ਵਿਚ ਥਾਂ ਇਸ ਲਈ ਦਿਤੀ ਸੀ ਕਿ ਆਪਣੇ ਵੈਰੀ ਭੂਤਨਾਥ ਦਾ ਰੋਜ ੨ ਦਾ ਹਾਲ ਵੇਖਦੀਆਂ ਰਹੋਗੀਆਂ, ਓਹ ਇਸ ਘਾਟੀ ਦੇ ਨਾਲ ਹੀ ਰਹਿੰਦਾ ਹੈ ਅਰ ਏਥੋਂ ਉਸ ਘਾਟੀ ਦਾ ਸਾਰਾ ਹਾਲ ਵੇਖਿਆ ਜਾਂਦਾ ਹੈ। ਏਹੋ ਸੁਖ ਵੇਖਕੇ ਮੈਂ ਤੁਹਾਨੂੰ ਏਥੇ ਰਖਿਆ ਸੀ ਸੋ ਸੁਖ ਤੁਸਾਂ ਆਪਣੇ ਹਥੀਂ ਗੁਵਾ ਲਿਆ। ਭਾਵੇਂ ਭੂਤਨਾਥ ਦੇ ਕਈ ਸੰਗੀ ਸਾਥੀ ਇਸ ਵਿਚ ਦੁਖੀ ਹੋਕੇ ਮਰ ਜਾਣਗੇ, ਪਰ ਇਸ ਨਾਲ ਭੂਤਨਾਥ ਦਾ ਕੀ ਵਿਗੜੇਗਾ। ਹੁਣ ਓਹ ਇਸ ਥਾਂ ਨੂੰ ਛਡਕੇ ਕਿਸੇ ਹੋਰ ਥਾਂ ਚਲਾਜਾਵੇਗਾ, ਫੇਰ ਤੁਹਾਨੂੰ

ਉਸਦੇ ਹਾਲ ਚਾਲ ਦੀ ਕੋਈ ਖਬਰ ਨਹੀਂ ਮਿਲੇਗੀ। ਤੂੰਹੀ ਸੋਚ ਕਿ ਜੇ ਓਹ ਤੁਹਾਡੇ ਕਿਸੇ ਸੱਜਣ ਜਾਂ ਸਾਥੀ ਨੂੰ ਫੜਦਾ ਤਾਂ ਜ਼ਰੂਰ ਏਸੇ ਘਾਟੀ ਵਿਚ ਲੈ ਆਉਂਦਾ, ਅਰ ਤੁਹਾਨੂੰ ਉਸਦੀ ਖਬਰ ਲੱਗ ਜਾਂਦੀ ਤਾਂ ਤੂੰ ਉਸਨੂੰ ਛੁਡਾਉਣ ਦਾ ਯਤਨ ਕਰਦੀ, ਪਰ ਹੁਣ ਕੀ ਹੋਵੇਗਾ ? ਹੁਣ ਤਾਂ ਓਹ ਤੁਹਾਡੇ ਕਿਸੇ ਸਾਥੀ ਨੂੰ ਫੜੇਗਾ ਤਾਂ ਕਿਸੇ ਹੋਰ ਹੀ ਥਾਂ ਜਾਕੇ ਰਖੇਗਾ, ਅਜੇਹੀ ਦਸ਼ਾ ਵਿਚ ਤਹਾਨੂੰ ਉਸਦੀ ਕੁਛ ਭੀ ਖਬਰ ਨਹੀਂ ਹੋਵੇਗੀ।

ਬਿਮਲਾ—(ਸਿਰ ਨੀਵਾਂ ਪਾਕੇ) ਠੀਕ ਗੱਲ ਹੈ।

ਕਲਾ—ਸਚ ਮੁਚ ਬੜੀ ਹੀ ਭੁਲ ਹੋ ਗਈ।

ਇੰਦ੍ਰਦੇਵ—ਬੜੀ ਭਾਰੀ ਭੁਲ ਹੋਈ ਹੈ, ਛੇਕੜ ਅਸੀ ਇਸਤ੍ਰੀਆਂ ਹੀ ਹਾਂ, ਏਤਨੀ ਲੰਮੀ ਸਮਝ ਕਿਥੋਂ ? ਹੁਣ ਇਸ ਭੁੱਲ ਦਾ ਸੁਧਾਰ ਕਿਸਤਰਾਂ ਹੋਵੇ ?

ਇੰਦ੍ਰਦੇਵ—ਹੁਣ ਇਸਦਾ ਸੁਧਾਰ ਹੋਣਾ ਕੁਛ ਔਖਾ ਹੀ ਹੈ, ਭੂਤਨਾਥ ਜ਼ਰੂਰ ਚੁਕੰਨਾ ਹੋਗਿਆ ਹੋਵੇਗਾ ਅਰ ਓਹ ਆਪਣੇ ਰਹਿਣ ਲਈ ਜ਼ਰੂਰ ਕੋਈ ਹੋਰ ਥਾਂ ਨੀਯਤ ਕਰੇਗਾ ( ਕੁਛ ਸੋਚਕੇ) ਪਰ ਮੈਂ ਇਕ ਵਾਰੀ ਫੇਰ ਇਸਦੇ ਵਾਸਤੇ ਯਤਨ ਕਰਾਂਗਾ, ਸ਼ਾਇਦ ਕੋਈ ਕੰਮ ਬਣ ਜਾਵੇ।

ਕਲਾ—ਕੀ ਯਤਨ ਕਰੋਗੇ?

ਇੰਦ੍ਰਦੇਵ—ਮੈਂ ਹੁਣੇ ਕੀ ਦੱਸਾਂ ? ਓਥੇ ਜਾਣ ਤੇ ਜੇਹਾ ਸਮਾ ਹੋਵੇਗਾ ਤੇਹਾ ਵੇਖਿਆ ਜਾਵੇਗਾ। ਜੇ ਭੂਤਨਾਥ ਇਸੇ ਘਾਟੀ ਵਿਚ ਰਹੇਗਾ ਤਾਂ ਬਹੁਤ ਕੰਮ ਸੌਰੇਗਾ।

ਬਿਮਲਾ—ਤਾਂ ਕੀ ਆਪ ਇਕੱਲੇ ਹੀ ਭੂਤਨਾਥ

ਵਲ ਜਾਵੋਗੇ ?

ਇੰਦ੍ਰਦੇਵ—ਹਾਂ ਜਾ ਸਕਦਾ ਹਾਂ, ਕਿਉਂਕਿ ਓਹ ਲੋਕ ਮੇਰਾ ਕੁਛ ਭੀ ਨਹੀਂ ਵਿਗਾੜ ਸਕਦੇ ਤੇ ਨਾ ਮੈਨੂੰ ਭੂਤਨਾਥ ਦੀ ਕੁਛ ਪ੍ਰਵਾਹ ਹੈ ਪਰ ਮੇਰੀ ਮਰਜੀ ਹੈ, ਕਿ ਮੈਂ ਇਸ ਕੰਮ ਲਈ ਦਲੀਪ ਸ਼ਾਹ ਨੂੰ ਭੀ ਨਾਲ ਲੈ ਜਾਵਾਂ। ਇਹ ਕਹਿਕੇ ਇੰਦ੍ਰਦੇਵ ਜੀ ਉਠ ਖਲੋਤੇ ਅਰ ਉਸ ਕਮਰ ਵਿਚ ਚਲੇ ਗਏ ਜੋ ਨਹੁਣ ਧੋਣ ਦੇ ਕੰਮ ਆਉਂਦਾ ਸੀ।

---o---

## ਉੱਨੀਵਾਂ ਕਾਂਡ

ਦਿਨ ਦੋ ਪਹਿਰ ਤੋਂ ਵਧੀਕ ਚੜ੍ਹ ਚੁਕਾ ਹੈ, ਇਸ ਸਮੇਂ ਅਸੀਂ ਭੂਤਨਾਥ ਨੂੰ ਇਕ ਸੰਘਣੇ ਬਨ ਵਿਚ ਆਪਣੇ ਤਿੰਨ ਸਾਥੀਆਂ ਸਮੇਤ ਬੈਠਾ ਵੇਖਦੇ ਹਾਂ, ਇਹ ਬਨ ਉਸ ਘਾਟੀ ਤੋਂ ਬਹੁਤ ਦੂਰ ਨਹੀਂ ਸੀ ਜਿਸ ਵਿਚ ਭੂਤਨਾਥ ਰਹਿੰਦਾ ਸੀ ਅਰ ਜਿਸ ਦਾ ਰਸਤਾ ਬਿਮਲਾ ਨੇ ਬੰਦ ਕਰ ਦਿਤਾ ਸੀ।

ਭੂਤ—(ਆਪਣੇ ਸਾਥੀਆਂ ਨੂੰ) ਮੈਨੂੰ ਉਸ ਗੱਲ ਦਾ ਬੜਾ ਹੀ ਦੁਖ ਹੈ। ਮੇਰੇ ਸਾਥੀ ਇਸ ਘਾਟੀ ਵਿਚ ਕੈਦੀਆਂ ਵਾਂਗ ਬੰਦ ਹੋਕੇ ਦੁਖ ਭੋਗ ਰਹੇ ਹਨ। ਭਾਵੇਂ ਓਥੇ ਪਾਣੀ ਦਾ ਘਾਟਾ ਨਹੀਂ ਅਰ ਖਾਣ ਪੀਣ ਦਾ ਸਾਮਾਨ ਭੀ ਇਤਨਾ ਹੈ ਕਿ ਓਹ ਕਈ ਮਹੀਨਿਆਂ ਤਕ ਨਿਰਬਾਹ ਕਰ ਸਕਦੇ ਹਨ, ਪਰ ਫੇਰ ਭੀ ਕਦ ਤਕ ? ਏਕਤ ਜਦ ਇਹ ਸਭ ਸਾਮਾਨ ਮੁਕ ਜਾਵੇਗਾ ਤਾਂ ਓਹ ਕੀ ਕਰਨਗੇ ?

ਇਕ–ਠੀਕ ਹੈ, ਪਰ ਨਾਲ ਹੀ ਇਹ ਭੀ ਸੋਚਣਾ ਚਾਹੀਏ ਕਿ ਜਿਸ ਨੇ ਇਸ ਘਾਟੀ ਦਾ ਰਸਤਾ ਬੰਦ ਕੀਤਾ ਹੈ, ਅਚੰਭਾ ਨਹੀਂ ਕਿ ਓਸਨੇ ਸਾਡੇ ਸਾਥੀਆਂ ਨੂੰ ਕੋਈ ਦੁਖ ਭੀ ਦਿਤਾ ਹੋਵੇ।

ਭੂਤ–ਹਾਂ, ਹੋ ਸਕਦਾ ਹੈ, ਪਰ ਇਸ ਗੱਲ ਤੇ ਮੈਂ ਬਹੁਤਾ ਭਰੋਸਾ ਨਹੀਂ ਕਰਦਾ, ਕਿਉਂਕਿ ਦਰਵਾਜ਼ਾ ਬੰਦ ਕਰ ਦੇਣਾ ਕੇਵਲ ਇਕ ਜਾਨੂੰ ਆਦਮੀ ਦਾ ਕੰਮ ਹੈ, ਪਰ ਸਾਡੇ ਸਾਥੀਆਂ ਨਾਲ ਲੜ ਭਿੜ ਕੇ ਜਿਤਣਾ ਦਸ ਵੀਹ ਆਦਮੀਆਂ ਦਾ ਭੀ ਕੰਮ ਨਹੀਂ ਹੈ।

ਦੂਸਰਾ–ਹੈ ਤਾਂ ਇਹੋ ਗੱਲ, ਇਸੇ ਕਰਕੇ ਆਸ਼ਾ ਹੁੰਦੀ ਹੈ ਕਿ ਅਜੇ ਤਕ ਓਹ ਜੀਊਂਦੇ ਹੋਣਗੇ, ਸੋ ਜਿਸ ਤਰਾਂ ਹੋ ਸਕੇ ਉਨ੍ਹਾਂ ਨੂੰ ਬਚਾਉਣਾ ਚਾਹੀਦਾ ਹੈ।

ਭੂਤ–ਮੈਂ ਭੀ ਇਹੋ ਸੋਚ ਰਿਹਾ ਹਾਂ ਕਿ ਓਨ੍ਹਾਂ ਨੂੰ ਬਚਾਉਣ ਲਈ ਕੀ ਪ੍ਰਬੰਧ ਕੀਤਾ ਜਾਵੇ?

ਇਕ–ਪਹਿਲਾਂ ਉਸ ਦਾ ਪਤਾ ਲਗਾਉਣਾ ਚਾਹੀਦਾ ਹੈ ਜਿਸ ਨੇ ਦਰਵਾਜਾ ਬੰਦ ਕੀਤਾ ਹੈ।

ਭੂਤ–ਇਸ ਵਲੋਂ ਤਾਂ ਮੈਨੂੰ ਉਨ੍ਹਾਂ ਦੋਹਾਂ ਇਸਤ੍ਰੀਆਂ ਤੇ ਸੰਦੇਹ ਹੁੰਦਾ ਹੈ ਜੋ ਇਸ ਗਵਾਂਢ ਵਾਲੀ ਘਾਟੀ ਵਿਚ ਰਹਿੰਦੀਆਂ ਹਨ, ਜਿਥੇ ਮੈਂ ਕੈਦ ਹੋਕੇ ਗਿਆ ਸੀ, ਜਿਥੋਂ ਸੁਣਿਆ ਸੀ ਕਿ ਜਮਨਾ ਅਤੇ ਸੁਰਸਤੀ ਅਜੇ ਤਕ ਜੀਊਂਦੀਆਂ ਹਨ ਅਰ ਮੈਥੋਂ ਦਇਆ ਰਾਮ ਦਾ ਬਦਲਾ ਲੈਣ ਦਾ ਯਤਨ ਕਰ ਰਹੀਆਂ ਹਨ। ਵਾਸਤਵ ਵਿਚ ਉਹ ਘਾਟੀ ਭੀ ਬੜੀ ਹੀ ਵਚਿਤ੍ਰ ਹੈ ਅਰ ਓਹ ਜ਼ਰੂਰ ਕੋਈ

ਤਲਿਸਮ ਹੈ। ਜੇ ਮੇਰੀ ਇਹ ਗਲ ਸਚੀ ਹੋਵੇ ਤਾਂ ਉਥੋਂ ਦੀਆਂ ਰਹਿਣ ਵਾਲੀਆਂ ਜ਼ਰੂਰ ਆਂਢ ਗਵਾਂਢ ਦੀਆਂ ਘਾਟੀਆਂ ਦਾ ਹਾਲ ਜਾਣਦੀਆਂ ਹੋਣਗੀਆਂ ਸੋ ਮੇਰੀ ਇਹ ਘਾਟੀ ਭੀ ਉਸੇ ਘਾਟੀ ਨਾਲ ਸੰਬੰਧ ਰਖਦੀ ਹੋਵੇ ਤਾਂ ਕੋਈ ਅਚੰਭਾ ਨਹੀਂ।

ਤਸੀਰਾ—ਆਪ ਦੀ ਇਹ ਵਿਚਾਰ ਬਹੁਤ ਠੀਕ ਹੈ, ਜੇ ਵਾਸਤਵ ਵਿੱਚ ਜਮਨਾ ਤੇ ਸੁਰਸਤੀ ਜੀਊਂਦੀਆਂ ਹਨ ਅਰ ਇਸੇ ਘਾਟੀ ਵਿੱਚ ਰਹਿੰਦੀਆਂ ਹਨ ਤਾਂ ਜ਼ਰੂਰ ਹੀ ਇਹ ਕੰਮ ਉਹਨਾਂ ਦਾ ਹੀ ਹੈ ਅਰ ਉਹਨਾਂ ਵਿਚੋਂ ਕਿਸੇ ਇੱਕ ਨੂੰ ਫੜਨ ਨਾਲ ਸਾਡਾ ਕੰਮ ਹੋ ਸਕੇਗਾ।

ਭੂਤ—ਬੇਸ਼ਕ! ਮੈਂ ਓਹਨਾਂ ਲੋਕਾਂ ਵਿਚੋਂ ਕਿਸੇ ਇੱਕ ਨੂੰ ਜ਼ਰੂਰ ਫੜ ਲਵਾਂਗਾ।

ਇਕ—ਜਦ ਆਪ ਕੈਦ ਹੋਕੇ ਉਥੇ ਗਏ ਸੀ ਤਾਂ ਉਥੋਂ ਦੀ ਦਸ਼ਾ ਦੇਖਕੇ ਅਰ ਉਹਨਾਂ ਲੋਕਾਂ ਦੀਆਂ ਗੱਲਾਂ ਸੁਣਕੇ ਜਮਨਾ ਤੇ ਸੁਰਸਤੀ ਵਲੋਂ ਆਪ ਨੇ ਕੀ ਸੋਚਿਆ ਸੀ?

ਭੂਤ—ਮੈਨੂੰ ਨਿਸ਼ਚਾ ਹੁੰਦਾ ਹੈ ਕਿ ਉਹ ਜ਼ਰੂਰ ਜੀਊਂਦੀਆਂ ਹਨ।

ਦੂਸਰਾ—ਤਾਂ ਇਹ ਘਾਟੀ ਉਨ੍ਹਾਂ ਨੂੰ ਕਿਸ ਨੇ ਦਿਤੀ ਤੇ ਉਨਾਂ ਦਾ ਸਹਾਇਕ ਕੌਣ ਹੈ?

ਭੂਤ—ਇਹੋ ਤਾਂ ਇਕ ਸੋਚਣ ਵਾਲੀ ਗੱਲ ਹੈ, ਮੇਰੀ ਸਮਝ ਵਿਚ ਤਾਂ ਇੰਦ੍ਰ ਦੇਵ ਉਨਾਂ ਦਾ ਪਖ ਛਪਾਤੀ ਹੋਵੇ ਤਾਂ ਕੋਈ ਅਚੰਭਾ ਨਹੀਂ, ਕਿਉਂਕਿ ਦਇਆ ਰਾਮ ਦਾ ਮੇਰੇ ਹਥੋਂ ਮਰਨਾ ਸੰਸਾਰ ਭਰ ਵਿਚ ਦੋ ਆਦਮੀ ਹੀ ਜਾਣਦੇ ਹਨ,

ਇਕ ਦਲੀਪ ਸ਼ਾਹ ਤੇ ਦੂਸਰਾ ਸ਼ੰਭੂ, ਸੋ ਸ਼ੰਭੂ ਤਾਂ ਇੰਦ੍ਰ ਦੇਵ ਦਾ ਚੇਲਾ (ਸ਼ਾਗਿਰਦ) ਹੀ ਹੋਯਾ ਤੇ ਦਲੀਪ ਸ਼ਾਹ ਲੰਗੋਟੀਆ ਯਾਰ ! ਭਾਵੇਂ ਦਲੀਪ ਸ਼ਾਹ ਮੇਰਾ ਸਾਕ ਹੈ ਅਰ ਉਸ ਨੇ ਇਸ ਗੱਲ ਦੇ ਲੁਕਾਉਣ ਲਈ ਮੇਰੇ ਅਗੇ ਸੌਂਹ ਖਾਧੀ ਸੀ, ਪਰ ਮਲੂੰਮ ਹੁੰਦਾ ਹੈ ਕਿ ਓਸਨੇ ਆਪਣੀ ਸੌਂਹ ਤੋੜ ਦਿਤੀ ਹੈ ਤੇ ਇਸ ਭੇਤ ਨੂੰ ਖੋਲ ਦਿਤਾ ਹੈ। ਇਸ ਗੱਲ ਦਾ ਸਭ ਤੋਂ ਵੱਡਾ ਪ੍ਰਮਾਣ ਇਹ ਹੈ ਕਿ ਜਦ ਮੈਂ ਕੈਦ ਹੋਕੇ ਉਸ ਘਾਟੀ ਵਿਚ ਗਿਆ ਸੀ ਤਾਂ ਇਕ ਇਸਤ੍ਰੀ ਨੇ ਜੋਰ ਨਾਲ ਮੈਨੂੰ ਇਹ ਗੱਲ ਆਖੀ ਸੀ ਕਿ ਤੂੰ ਹੀ ਦਇਆ ਰਾਮ ਨੂੰ ਮਾਰਿਆ ਹੈ ਅਰ ਇਸ ਦੇ ਉਗਾਹ ਦਲੀਪ ਸ਼ਾਹ ਤੇ ਸ਼ੰਭੂ ਜੀਊਂਦੇ ਜਾਗਦੇ ਹਨ। ਸੋ ਮੇਰੀ ਇਹੋ ਸੋਚ ਪਕੀ ਹੈ ਕਿ ਜਰੂਰ ਹੀ ਸ਼ੰਭੂ ਤੇ ਦਲੀਪ ਸ਼ਾਹ ਨੇ ਇਹ ਭੇਤ ਖੋਲਿਆ ਹੈ ਅਰ ਸਭ ਤੋਂ ਪਹਿਲਾਂ ਓਨਾਂ ਨੇ ਇਹ ਗਲ ਆਪਣੇ ਮਿਤਰ ਇੰਦ੍ਰ ਦੇਵ ਨੂੰ ਦਸੀ ਹੋਵੇਗੀ ਸੋ ਅਜੇਹੀ ਦਸ਼ਾ ਵਿਚ ਕੋਈ ਅਚੰਭਾ ਨਹੀਂ ਕਿ ਇੰਦਰ ਦੇਵ ਹੀ ਉਸ ਦਾ ਪਖ ਪਾਤੀ ਬਣਿਆਂ ਹੋਵੇਗਾ।

ਇਕ-ਕੀ ਇੰਦ੍ਰ ਦੇਵ ਜੀ ਤੁਹਾਡੇ ਨਾਲ ਕੁਛ ਚੁਭਦੇ ਹਨ?

ਭੂਤ-ਇਸ ਗਲ ਦਾ ਤਾਂ ਮੈਨੂੰ ਸੁਪਨੇ ਵਿਚ ਭੀ ਸੰਦੇਹ ਨਹੀਂ।

ਇਕ--ਤੇ ਜੇ ਇੰਦ੍ਰ ਦੇਵ ਜੀ ਚਾਹੁਣ ਤਾਂ ਕੀ ਤੁਹਾਨੂੰ ਕੁਛ ਦੁਖ ਨਹੀਂ ਦੇ ਸਕਦੇ, ਜਾਂ ਫੜਕੇ ਤੁਹਾਨੂੰ ਕੁਛ ਦੰਡ ਨਹੀਂ ਦੇ ਸਕਦੇ ?

ਭੂਤ-ਬੇਸ਼ਕ ਇੰਦ੍ਰ ਦੇਵ ਜੋ ਚਾਹੇ ਕਰ ਸਕਦਾ ਹੈ। ਓਹਨਾਂ ਦੀ ਤਾਕਤ ਦਾ ਅਨੁਮਾਨ ਕਰਨਾ ਔਖਾ ਹੈ, ਉਹ

ਇਕ ਵਡੇ ਭਾਰੇ ਤਲਿਸਮ ਦੇ ਮਾਲਕ ਸਮਝੇ ਜਾਂਦੇ ਹਨ, ਮੈਥੋਂ ਬਹੁਤ ਜ਼ਬਰਦਸਤ ਹਨ ਅਰ ਏਯਾਰੀ ਵਿਚ ਭੀ ਮੈਂ ਉਹਨਾਂ ਨੂੰ ਆਪਣੇ ਆਪ ਤੋਂ ਵਧੀਕ ਮੰਨਦਾ ਹਾਂ, ਭਾਵੇਂ ਇਕ ਗਲੋਂ ਮੈਂ ਉਹਨਾਂ ਦਾ ਅਪ੍ਰਾਧੀ ਹਾਂ, ਪਰ ਫੇਰ ਭੀ ਕੈਹ ਸਕਦਾ ਹਾਂ ਕਿ ਓਹ ਮੇਰੇ ਮਿੱਤ੍ਰ ਹਨ।

ਦੂਜਾ—ਤਾਂ ਆਪ ਆਪਣੇ ਅਜੇਹੇ ਮਿਤ੍ਰ ਤੇ ਸੰਦੇਹ ਕਿਉਂ ਕਰਦੇ ਹੋ ?

ਭੂਤ—ਇਹ ਮਨ ਬੜਾ ਚੰਚਲ ਹੈ, ਮਨ ਦੇ ਤਰੰਗ ਹੀ ਹਨ। ਜਦ ਆਦਮੀ ਕਿਸੇ ਵਿਪਤਾਵਿਚ ਫਸ ਜਾਂਦਾਹੈ ਤਾਂ ਉਸ ਦੀ ਸੋਚ ਵਿਚਾਰ ਤੇ ਸੰਦੇਹ ਦੀ ਕੋਈ ਹੱਦ ਨਹੀਂ ਰਹਿੰਦੀ ਮੈਂ ਇਸ ਵਲੇ ਬਿਪਤਾ ਦੇ ਦਿਨ ਬਿਤਾ ਰਿਹਾ ਹਾਂ। ਮੈਥੋਂ ਦੋ ਤਿੰਨ ਕੰਮ ਬਹੁਤ ਹੀ ਭੈੜੇ ਹੋ ਗਏ ਹਨ, ਜਿਨਾਂ ਵਿਚੋਂ ਇਕ ਤਾਂ ਦਯਾ ਰਾਮ ਵਾਲੀ ਗੱਲ ਹੈ। ਇਸ ਵਿਚ ਮੈਨੂੰ ਬੜਾ ਧੋਖਾ ਲਗਾ ਹੈ। ਪਰ ਮੈਂ ਜਾਣ ਬੂਝ ਕੇ ਆਪਨੇ ਮਿਤ੍ਰ ਨੂੰ ਨਹੀਂ ਮਾਰਿਆ। ਪਰ ਹਛਾ ਹੁਣ ਤਾਂ ਜੋ ਕੁਛ ਹੋਣਾ ਸੀ ਸੋ ਹੋ ਗਿਆ, ਪਰ ਹੁਣ ਕੀ ਮੈਂ ਸੁਖੈਨ ਹੀ ਆਪਣਾ ਆਪ ਵੈਰੀਆਂ ਨੂੰ ਸੌਂਪ ਦੇਵਾਂਗਾ ? ਭਾਵੇਂ ਮੈਂ ਇੰਦਰ ਦੇਵ ਨੂੰ ਇਕ ਅਦ੍ਭੁਤ ਆਦਮੀ ਸਮਝਦਾ ਹਾਂ, ਪਰ ਫੇਰ ਭੀ ਮੈਂ ਆਪਣੇ ਆਪ ਨੂੰ ਭੀ ਕੁਛ ਸਮਝਦਾ ਹਾਂ, ਮੈਨੂੰ ਭੀ ਆਪਣੀ ਏਯਾਰੀ ਤੇ ਘੁਮੰਡ ਹੈ, ਇਸ ਲਈ ਮੈਂ ਇੰਦਰਦੇਵ ਤੋਂ ਨਹੀਂ ਡਰਦਾ ਅਰ ਤੁਹਾਨੂੰ ਦੱਸ ਦੇਂਦਾਹਾਂ, ਕਿ ਦਲੀਪਸ਼ਾਹ ਇੰਦਰਦੇਵ ਦਾ ਮਿਤਰ ਹੈ, ਤਾਂ ਕੀ ਹੋਯਾ, ਪਰ ਮੈਂ ਉਸਨੂੰ ਮਾਰੇ ਬਿਨਾਂ ਕਦੇ ਨਹੀਂ ਛਡਾਂਗਾ, ਉਸ ਨੀਚ ਤੋਂ

ਜ਼ਰੂਰ ਹੀ ਆਪਣਾ ਵੈਰ ਲਵਾਂਗਾ, ਕੇਵਲ ਉਸੇ ਨੂੰ ਹੀ ਨਹੀਂ ਮਾਰਾਂਗਾ,ਸਗੋਂ ਉਸਦੀ ਵੰਸਵਿਚੋਂ ਕਿਸੇ ਨੂੰਭੀ ਜੀਊਂਦਾ ਨਹੀਂ ਛਡਾਂਗਾ। ਮੈਂ ਇਸ ਗੱਲ ਦਾ ਜਰਾ ਭੀ ਲਿਹਾਜ਼ ਨਹੀਂ ਕਰਾਂਗਾ, ਕਿ ਓਹ ਮੇਰਾ ਸਾਕ ਹੈ। ਕਿਉਂਕਿ ਉਸਨੇ ਆਪ ਇਸ ਗੱਲ ਵਲ ਕੁਛ ਧਿਆਨ ਨਹੀਂ ਕੀਤਾ ਅਰ ਮੇਰੀ ਬਰਬਾਦੀ ਦੇ ਪਿਛੇ ਲਗ ਗਿਆ ਹੈ। ਹੁਣ ਮੈਨੂੰ ਇਸ ਗੱਲ ਦਾ ਭੀ ਪਤਾ ਲਗਾ ਹੈ, ਕਿ ਦਲੀਪਸ਼ਾਹ ਨੇ ਜਮਾਨੀਆਂ ਦੇ ਦਰੋਗੇ ਨਾਲ ਭੀ ਮਿਤ੍ਰਤਾ ਕਰ ਲਈ ਹੈ ਅਰਉਸ ਪਾਸਿਓਂ ਭੀ ਮੈਨੂੰ ਦੁਖ ਦੇਣ ਨੂੰ ਤਿਆਰ ਹੈ।

ਇਕ–ਅਜੇਹੀ ਦਸ਼ਾ ਵਿਚ ਜ਼ਰੂਰ ਹੀ ਦਲੀਪਸ਼ਾਹ ਦਾ ਖੁਰਾ ਖੋਜ ਮਿਟਾ ਦੇਣਾ ਚਾਹੀਦਾ ਹੈ, ਕਿਉਂਕਿ ਜਦ ਤਕ ਓਹ ਜੀਊਂਦਾ ਰਹੇਗਾ,ਆਪ ਨਿਸਚਿੰਤ ਨਹੀਂ ਹੋ ਸਕਦੇ। ਇਸ ਦੇ ਨਾਲ ਹੀ ਸ਼ੰਭੂ ਨੂੰ ਭੀ ਮਾਰ ਦੇਣਾ ਚਾਹੀਦਾ ਹੈ,ਉਨਾਂ ਦੋਹਾਂ ਨੂੰ ਮਾਰ ਦੇਣ ਤੇ ਫੇਰ ਆਪ ਇੰਦਰ ਦੇਵ ਨੂੰ ਭੀ ਚੰਗੀ ਤਰਾਂ ਸਮਝਾ ਲਵੋਗੇ।ਅਰ ਨਿਸਚਾ ਕਰਾ ਦੇਵੋਗੇ,ਕਿ ਦਇਆਰਾਮਜੀ ਮੇਰੇ ਹਥੋਂ ਨਹੀਂ ਮਾਰੇ ਗਏ। ਅਰ ਜੇ ਦਲੀਪ ਸ਼ਾਹ ਜਾਂ ਸ਼ੰਭੂ ਨੇ ਉਹਨਾਂ ਨੂੰ ਇਹ ਗੱਲ ਆਖੀ ਹੈ, ਤਾਂ ਉਹ ਭੀ ਝੂਠ ਹੈ।

ਭੂਤ–ਠੀਕ ਹੈ ਮੈਂ ਜ਼ਰੂਰ ਏਹੋ ਹੀ ਗੱਲ ਕਰਾਂਗਾ, ਅਰ ਇਤਨੇ ਤੇ ਭੀ ਜੇ ਕੰਮ ਨ ਚਲੇਗਾ। ਅਰਥਾਤ ਇਹ ਗੱਲ ਪ੍ਰਸਿਧ ਹੁੰਦੀ ਜਾਵੇਗੀ, ਤਾਂ ਮੈਨੂੰ ਫੇਰ ਭੀ ਅਨਰਥ ਕਰਨਾ ਪਏਗਾ। ਸਾਕ ਸਨਬੰਧ ਸਭ ਛੱਡ ਕੇ ਮਿਤ੍ਰਤਾ ਲਿਹਾਜ ਨੂੰ ਤਿਲਾਂਜੁਲੀ ਦੇਕੇ, ਜਿਨਾਂ ੨ ਨੂੰ ਇਹ ਗੱਲ

ਮਲੂਮ ਹੋਈ ਹੋਵੇਗੀ, ਸਭ ਨੂੰ ਇਸ ਸੰਸਾਰ ਤੋਂ ਵਿਦਾ ਕਰ ਦੇਣਾ ਪਵੇਗਾ।

ਇਕ—ਜਮਨਾ, ਸੁਰਸ੍ਵਤੀ, ਇੰਦ੍ਰਮਤੀ ਤੇ ਪ੍ਰਭਾਕਰ ਸਿੰਘ ਨੂੰ ਭੀ ?

ਭੂਤ—ਬੇਸ਼ਕ ! ਸਗੋਂ ਗੁਲਾਬ ਸਿੰਘ ਨੂੰ ਭੀ।

ਦੂਸਰਾ—ਇਹ ਬੜੇ ਜਿਗਰੇ ਦਾ ਕੰਮ ਹੋਵੇਗਾ।

ਭੂਤ—ਮੈਥੋਂ ਵਧੀਕ ਕਰੜਾ ਜਿਗਰਾ ਕਿਸ ਦਾ ਹੋਵੇਗਾ; ਜਿਸ ਨੇ ਪੁਤ੍ਰ, ਧੀ, ਸਗੋਂ ਇਸਤ੍ਰੀ ਨੂੰ ਭੀ ਤਿਆਗ ਦਿਤਾ ਹੈ, ਪਰੰਤੂ ਸ਼ੋਕ ! ਇਸ ਵੇਲੇ ਮੈਂ ਪਾਪ ਤੇ ਪਾਪ ਕਰਨ ਲਈ ਲਾਚਾਰ ਹੋ ਰਿਹਾ ਹਾਂ।

ਇਕ—ਹਛਾ ਪਹਿਲਾਂ ਇਹ ਦਸੋ ਕਿ ਹੁਣ ਕੀ ਕੰਮ ਕੀਤਾ ਜਾਵੇਗਾ, ਅਰ ਹੁਣ ਸਾਡੇ ਵਾਸਤੇ ਕੀ ਹੁਕਮ ਹੈ?

ਭੂਤ—ਸਭ ਤੋਂ ਪਹਿਲਾਂ ਮੈਂ ਆਪਣ ਸਾਥੀਆਂ ਨੂੰ ਛੁੜਾਵਾਂਗਾ, ਅਰ ਇਸਦੇ ਵਾਸਤੇ ਇਸ ਨਾਲਦੀ ਘਾਟੀ ਵਿਚ ਰਹਿਣ ਵਾਲੀਆਂ ਇਸਤ੍ਰੀਆਂ ਵਿਚੋਂ ਕਿਸੇ ਇਕ ਨੂੰ ਫੜਨਾ ਚਾਹੀਏ। ਸੁਖ ਹੁਣ ਮੈਂ ਦਸਦਾ ਹਾਂ ਕਿ ਤੁਹਾਨੂੰ ਕੀ ਕਰਨਾ ਚਾਹੀਦਾ ਹੈ (ਤ੍ਰਬ੍ਹਕਕੇ) ਹੈਂ ! ਦੇਖੋ ਔਹ ਸਾਧੂ ਕੌਣ ਹੈ ਐਉਂ ਜਾਪਦਾ ਹੈ, ਜੋ ਮੈਂ ਅਗੇ ਕਦੇ ਇਸ ਨੂੰ ਵੇਖਿਆ ਹੈ। ਇਹ ਤਾਂ ਸਾਡੀ ਘਾਟੀ ਵਲ ਹੀ ਜਾ ਰਿਹਾ ਹੈ, ਹਛਾ ਪਹਿਲਾਂ ਇਸਦਾ ਪਤਾ ਲਈਏ, ਫੇਰ ਦੇਖਿਆ ਜਾਵੇਗਾ, ਕਿ ਕੀ ਕਰਨਾਚਾਹੀਏ?

ਓਹ ਸਾਧੂ ਜਿਸਤੇ ਭੂਤਨਾਥ ਦੀ ਨਜ਼ਰ ਪਈ ਸੀ। ਬਹੁਤ ਹੀ ਬੁਢਾ ਤੇ ਤਪਸ੍ਵੀ ਮਲੂਮ ਹੁੰਦਾ ਸੀ ਓਸਦੇ ਸਿਰੀ ਅਤੇ ਦਾਹੜੀ ਦੇ ਵਾਲ ਬੜੇ ਲੰਮੇ ਸੰਘਣੇ ਤੇ ਚਿਟੇ ਸਨ।

ਭਾਵੇਂ ਬੁਢਾ ਸੀ,ਪਰੰਤੂ ਲੰਮਾ ਕੱਦ ਤੇ ਸਰੀਰ ਰਿਸ਼ਟ ਪੁਸ਼ਟ, ਤੇ ਚੇਹਰਾ ਬੜਾ ਰੋਬ ਵਾਲਾ ਸੀ,ਤੇ ਇਕ ਲੰਮਾ ਚੋਲਾ ਇਸਨੇ ਪਾਇਆ ਹੋਇਆਸੀ। ਜਿਸ ਦੇ ਅੰਦਰ ਪਤਾ ਨਹੀਂ ਜੋ ਕੋਈ ਹੋਰ ਕਪੜਾ ਪਾਇਆ ਹੋਯਾ ਹੋਵੇ, ਪਰ ਸਾਰੇ ਸਰੀਰ ਤੇ ਭਬੂਤੀ ਮਲੀ ਹੋਈ ਮਲੂਮ ਹੁੰਦੀ ਸੀ,ਇਸਦੇ ਬਿਨਾਂ ਹੋਰ ਕੋਈ ਸਾਮਾਨ ਉਸਦੇ ਪਾਸ ਨਹੀਂ ਸੀ,ਇਥੋਂ ਤਕ ਕਿ ਕੋਈ ਮਾਲਾ ਜਾਂ ਸਿਮਰਨਾ ਭੀ ਉਸਦੇ ਹੱਥ ਵਿਚ ਨਹੀਂ ਸੀ।

ਭੂਤਨਾਥ ਆਪਣੇ ਸਥੀਆਂ ਨੂੰ ਉਥੇ ਹੀ ਛੱਡਕੇ ਹੌਲੀ ਹੌਲੀ ਸਾਧੂ ਦੇ ਪਿਛੇ ੨ ਤੁਰ ਪਿਆ, ਪਰ ਉਸ ਲਾ ਪ੍ਰਵਾਹ ਸਾਧੂ ਨੂੰ ਇਸ ਗੱਲ ਦਾ ਕੁਛ ਭੀ ਧਿਆਨ ਨਹੀਂ ਸੀ ਕਿ ਕੋਈ ਉਸ ਦੇ ਪਿਛੇ ੨ ਆ ਰਿਹਾ ਹੈ।

ਥੋੜ੍ਹੇ ਹੀ ਚਿਰ ਪਿਛੋਂ ਓਹ ਸਾਧੂ ਉਸ ਖੋਹ (ਗੁਫਾ) ਦੇ ਮੂੰਹ ਕੋਲ ਜਾ ਪਹੁੰਚਾ, ਜਿਸ ਵਿਚ ਭੂਤ ਨਾਥ ਰਹਿੰਦਾ ਸੀ ਜਦ ਓਹ ਗੁਫਾ ਦੇ ਅੰਦਰ ਵੜਨ ਲਗਾ, ਤਾਂ ਭੂਤ ਨਾਥ ਝਟ ਉਸਦੇ ਪਾਸ ਜਾ ਪਹੁੰਚਾ।

ਸਾਧੂ-(ਭੂਤ ਨਾਥ ਨੂੰ ਵੇਖਕੇ) ਤੂੰ ਕੌਣ ਹੈਂ ?

ਭੂਤ-ਜੀ ਮੇਰਾ ਨਾਉਂ ਗਦਾਧਰ ਸਿੰਘ ਏਯਾਰ ਹੈ।

ਸਾਧੂ-ਠੀਕ ਹੈ,ਮੈਂ ਤੇਰਾ ਨਾਉਂ ਸੁਣ ਚੁਕਾ ਹਾਂ,ਬਹੁਤ ਚੰਗਾ ਹੋਇਆ ਕਿ ਤੂੰ ਮਿਲ ਪਿਆ ਹੈ, ਮਲੂਮ ਹੁੰਦਾ ਹੈ ਕਿ ਇਸ ਘਾਟੀ ਵਿਚ ਤੇਰਾ ਹੀ ਡੇਰਾ ਹੈ, ਅਰ ਜੋ ਲੋਕ ਅੰਦਰ ਹਨ ਉਹ ਤੇਰੇ ਹੀ ਸੰਗੀ ਸਾਥੀ ਹਨ।

ਭੂਤ-ਜੀ ਹਾਂ।

ਸਾਧੂ-ਮੈਂ ਇਸੇ ਚਿੰਤਾ ਵਿਚ ਪਿਆ ਹੋਇਆ ਸੀ,

ਤੇ ਸੋਚ ਰਿਹਾ ਸੀ ਕਿ ਇਸ ਘਾਟੀ ਵਿਚ ਕਿਸੇ ਨੇ ਅਧਿਕਾਰ ਕਰ ਲਿਆ ਹੈ, ਸ਼ਾਇਦ ਤੈਨੂੰ ਇਸ ਗੱਲ ਦਾ ਪਤਾ ਨਹੀਂ, ਪਰ ਹੁਣ ਸਮਝ ਲਵੇਂਗਾ ਕਿ ਮੈਂ ਪੰਜਾਹ ਵਰਹੇ ਤੋਂ ਇਸ ਘਾਟੀ ਵਿੱਚ ਰਹਿੰਦਾ ਹਾਂ ਅਰ ਇਥੋਂ ਦਾ ਜਿਤਨਾ ਹਾਲ ਮੈਨੂ ਮਲੂਮ ਹੈ ਹੋਰ ਕਿਸੇ ਨੂੰ ਮਲੂਮ ਨਹੀਂ। ਕਈ ਵਰਹੇ ਹੋ ਗਏ ਹਨ ਕਿ ਮੈਂ ਇਸ ਘਾਟੀ ਨੂੰ ਛਡਕੇ ਤੀਰਥ ਯਾਤ੍ਰਾ ਕਰਨ ਚਲਾ ਗਿਆ ਸੀ, ਮੇਰਾ ਵਿਚਾਰ ਸੀ ਕਿ ਫੇਰਮੈਂ ਏਥੇ ਨਹੀਂ ਆਵਾਂਗਾ ਇਸਲਈ ਇਸਦਾ ਬੂਹਾ ਖੁਲ੍ਹਾ ਛੱਡ ਗਿਆ ਸੀ, ਪ੍ਰੰਤੂ ਈਸ਼੍ਵਰ ਦੀ ਪ੍ਰੇਰਨਾ ਅਨੁਸਾਰ ਮੈਂ ਫਰ ਭੌਂਦਾ ਫਿਰਦਾ ਏਥੇ ਆ ਪਹੁੰਚਾ ਹਾਂ, ਜਦ ਘਾਟੀ ਦੇ ਅੰਦਰ ਪਹੁੰਚਾ ਤਾਂ ਵੇਖਿਆ ਕਿ ਏਥੇ ਕਿਸੇ ਹੋਰ ਦਾ ਹੀ ਅਧਿਕਾਰ ਹੈ, ਸੋ ਮੈਂ ਬੂਹਾ ਬੰਦ ਕਰਕੇ ਬਾਹਰ ਨਿਕਲ ਆਇਆ ਤੇ ਇਸ ਸੋਚ ਵਿੱਚ ਪੈ ਗਿਆ ਕਿ ਏਥੋਂ ਦੇ ਮਾਲਕ ਦਾ ਪਤਾ ਲੈਣਾ ਚਾਹੀਦਾ ਹੈ,ਕਿਉਂਕਿ ਓਥੇ ਉਨ੍ਹਾਂ ਵਿੱਚ ਕੋਈ ਆਦਮੀ ਮੈਨੂੰ ਅਜੇਹਾ ਨਜ਼ਰ ਨਹੀਂ ਆਇਆ ਜਿਸਨੂੰ ਮੈਂ ਮਾਲਕ ਸਮਝਾਂ ਇਸ ਲਈ ਮੈਂ ਕਿਸੇ ਨੂੰ ਮਿਲਿਆ ਭੀ ਨਹੀਂ, ਸੋ ਹੁਣ ਮੈਨੂੰ ਇਹ ਜਾਣਕੇ ਬੜੀ ਹੀ ਪ੍ਰਸੰਨਤਾ ਹੋਈ ਹੈ ਕਿ ਤੂੰ ਇਥੇ ਰਹਿੰਦਾ ਹੈਂ। ਮੈਂ ਹੋਰ ਭੀ ਪ੍ਰਸੰਨ ਹੁੰਦਾ ਜੇ ਤੇਰੇ ਬਾਲ ਬਚੇ ਮੈਨੂੰ ਏਥੇ ਦਿਸਦੇ, ਹਛਾ ਜੋ ਕੁਛ ਹੁਆ ਹੈ ਚੰਗਾ ਹੈ, ਮੈਨੂੰ ਤੇਰੇ ਨਾਲ ਪ੍ਰੇਮ ਹੈ, ਕਿਉਂਕਿ ਤੇਰਾ ਮੇਰਾ ਇਕ ਡੂੰਘਾ ਸਨਬੰਧ ਹੈ।

ਭੂਤ—(ਹੈਰਾਨ ਹੋਕੇ) ਓਹ ਕੀ ਸਨਬੰਧ ਹੈ ?

ਸਾਧੂ–ਇਹ ਦਸਣ ਦੀ ਕੋਈ ਲੋੜ ਨਹੀਂ, ਕਿਉਂਕਿ ਮੈਂ ਭੁਲ ਕੀਤੀ ਹੈ ਜੋ ਤੇਰੇ ਨਾਲ ਸੰਬੰਧ ਹੋਣਾ ਕਿਹਾ ਹੈ ਜੋ ਆਦਮੀ ਸਾਧੂ ਹੈ ਅਰ ਜਿਸਨੇ ਸੰਸਾਰ ਨਾਲ ਕੋਈ ਵਾਸਤਾ ਹੀ ਨਹੀਂ ਰਖਿਆ, ਫੇਰ ਓਸਨੂੰ ਕਿਸੇ ਨਾਲ ਸੰਬੰਧ ਰੱਖਣ ਦੀ ਕੀ ਲੋੜ ਹੈ? ਹੱਛਾ ਫੇਰ ਮੈਂ ਕਦੇ ਤੈਨੂੰ ਮਿਲਾਂਗਾ ਤਾਂ ਦਸਾਂਗਾ ਕਿ ਮੈ ਕੌਣ ਹਾਂ? ਉਸ ਵੇਲੇ ਤੂੰ ਭੀ ਮੈਨੂੰ ਪ੍ਰੇਮ ਦੀ ਨਜ਼ਰ ਨਾਲ ਵੇਖੇਂਗਾ, ਅਰ ਸਮਝ ਜਾਵੇਂਗਾ ਕਿ ਮੈਂ ਤੇਰੇ ਤੇ ਇਤਨੀ ਕ੍ਰਿਪਾ ਕਿਉਂ ਕਰਦਾ ਹਾਂ? ਹੱਛਾ ਜਾਣ ਦੇਹ..... ਹੱਛਾ ਹੁਣ ਖੁਸ਼ੀ ਨਾਲ ਇਸ ਘਾਟੀ ਵਿਚ ਰਹੋ, ਇਸ ਦਾ ਬੂਹਾ ਮੈਂ ਖੋਹਲ ਦੇਂਦਾ ਹਾਂ, ਸਗੋਂ ਇਹ ਭੀ ਦੱਸ ਦੇਂਦਾ ਹਾਂ ਕਿ ਕਿਸ-ਤਰਾਂ ਇਹ ਖੁਲ੍ਹਦਾ ਤੇ ਬੰਦ ਹੁੰਦਾ ਹੈ।

ਭੂਤ–(ਪ੍ਰਸੰਨਤਾ ਨਾਲ) ਈਸ਼੍ਵਰ ਨੇ ਹੀ ਆਪ ਨੂੰ ਭੇਜਿਆ ਹੈ, ਮੈਂ ਬੜੀ ਸੋਚ ਵਿਚ ਸਾਂ ਕਿ ਕਿਸਤਰਾਂ ਅਪਣੇ ਸਜਨਾਂ ਮਿਤ੍ਰਾਂ ਨੂੰ ਛੁਡਾਵਾਂ, ਜੋ ਇਸ ਘਾਟੀ ਵਿਚ ਬੰਦ ਹਨ। ਮੈਂ ਸਮਝਦਾ ਸੀ ਕਿ ਮੇਰਾ ਕੋਈ ਵੈਰੀ ਆ ਪਹੁੰਚਾ ਹੈ, ਜੋ ਇਸ ਘਾਟੀ ਦਾ ਹਾਲ ਚੰਗੀ ਤਰਾਂ ਜਾਣਦਾ ਹੈ ਤੇ ਉਸੇ ਨੇ ਮੇਰੇ ਨਾਲ ਅਜੇਹਾ ਵਰਤਾਉ ਕੀਤਾ ਹੈ, ਸੋ ਹੁਣ ਮੇਰੀ ਚਿੰਤਾ ਦੂਰ ਹੋਈ ਹੈ ਅਰ ਇਹ ਜਾਣਕੇ ਪ੍ਰਸੰਨਤਾ ਹੋਈ ਹੈ ਕਿ ਇਸ ਥਾਉਂ ਦੇ ਆਪ ਮਾਲਕ ਹੋ, ਪਰੰਤੂ ਆਪ ਨੇ ਬੜੀ ਹੈਰਾਨੀ ਵਿਚ ਪਾ ਦਿਤਾ ਹੈ ਜੋ ਆਪ ਆਪਣਾ ਪਤਾ ਨਹੀਂ ਦੇਂਦੇ। ਮੈਂ ਕਿਸ ਤਰਾਂ ਸਮਝਾਂ ਕਿ ਆਪ ਮੇਰੇ ਵਡੇ ਤੇ ਸਹਾਇਕ ਹੋ?

ਸਾਧੂ–(ਮੁਸਕਰਾਕੇ) ਜੇ ਤੂੰ ਮੈਨੂੰ ਆਪਣਾ ਸਹਾਇਕ

ਜਾਂ ਵਡਾ ਨ ਭੀ ਸਮਝੇਂ ਤਾਂ ਇਸ ਵਿਚ ਮੇਰੀ ਤੇਰੀ ਕੋਈ ਭੀ ਹਾਨੀ ਨਹੀਂ ਹੈ, ਪਰੰਤੂ ਫੇਰ ਭੀ ਮੈਂ ਤੇਰੇ ਨਾਲ ਪ੍ਰਣ ਕਰਦਾ ਹਾਂ ਕਿ ਇਕ ਵਾਰੀ ਫੇਰ ਤੈਨੂੰ ਮਿਲਾਂਗਾ ਅਰ ਤੈਨੂੰ ਆਪਣਾ ਪੂਰਾ ੨ ਪਤਾ ਦੇਵਾਂਗਾ। ਇਸ ਵੇਲੇ ਤੂੰ ਕੋਈ ਚਿੰਤਾ ਨ ਕਰ ਅਰ ਨਿਸਚਿੰਤ ਹੋਕੇ ਇਸ ਘਾਟੀ ਵਿਚ ਰਹੋ। ਏਥੇ ਥੋੜ੍ਹਾ ਜਹਾ ਧਨ ਭੀ ਹੈ ਜਿਸ ਦਾ ਤੈਨੂੰ ਕੁਛ ਪਤਾ ਨਹੀਂ ਹੋਵੇਗਾ, ਚਲ ਉਹ ਭੀ ਤੈਨੂੰ ਦੇ ਦੇਂਦਾ ਹਾਂ ਜੋ ਤੇਰੇ ਕੰਮ ਆਵੇਗਾ ਕਿਉਂਕਿ ਹੁਣ ਮੈਨੂੰ ਧਨ ਦੌਲਤ ਦੀ ਕੁਛ ਪ੍ਵਾਹ ਨਹੀਂ ਰਹੀ ਅਰ ਜੇ ਕਦੇ ਕੋਈ ਲੋੜ ਪਈ ਤਾਂ ਮੈਨੂੰ ਕੋਈ ਘਾਟਾ ਨਹੀਂ।

ਭੂਤ-(ਪ੍ਰਸੰਨ ਹੋਕ) ਮੈਂ ਕੇਵਲ ਧਨਯਵਾਦ ਦੇਕੇ ਹੀ ਆਪ ਦਾ ਅਰਿਣੀ ਨਹੀਂ ਹੋ ਸਕਦਾ। ਆਪ ਮੇਰੇ ਉਪਰ ਬੜੀ ਹੀ ਕ੍ਰਿਪਾ ਕਰ ਰਹੇ ਹੋ।

ਸਾਧੂ-ਇਸ ਨੂੰ ਕ੍ਰਿਪਾ ਨਹੀਂ ਆਖਦੇ ਇਹ ਕੇਵਲ ਪ੍ਰੇਮ ਦਾ ਕਾਰਨ ਹੈ, ਸੋ ਹੁਣ ਤੂੰ ਛੇਤੀ ਕਰ, ਢਿਲ ਨ ਲਾ, ਜੋ ਕੁਛ ਮੈਂ ਕਰਨਾ ਹੈ, ਛੇਤੀ ਕਰਕੇ ਬਦਰਿਕ ਆਸ਼੍ਰਮ ਦੀ ਯਾਤ੍ਰਾ ਨੂੰ ਜਾਵਾਂਗਾ।

ਭੂਤ ਨਾਥ ਦੇ ਮਨ ਵਿਚ ਇਸ ਵੇਲੇ ਕਈ ਵਿਚਾਰ ਉਠ ਰਹੇ ਸਨ ਪਤਾ ਨਹੀਂ ਜੋ ਉਹ ਕੀ ੨ ਗੱਲਾਂ ਸੋਚ ਰਿਹਾ ਸੀ, ਪਰੰਤੂ ਬਾਹਰੋਂ ਤਾਂ ਇਹੋ ਜਾਪਦਾ ਸੀ ਕਿ ਉਹ ਬੜੀ ਹੁਸ਼ਯਾਰੀ ਨਾਲ ਸੁਚੇਤ ਹੋਕੇ ਖੁਸ਼ੀ ੨ ਸਾਧੂ ਦੇ ਨਾਲ ਸੁਰੰਗ ਦੇ ਅੰਦਰ ਜਾ ਰਿਹਾ ਹੈ, ਜਦ ਉਸ ਚੌਰਸਤੇ ਉਪਰ ਪਹੁੰਚਾ ਜਿਸ ਦਾ ਵਰਣਨ ਕਈ ਵਾਰੀ ਹੋ ਚੁਕਾ ਹੈ ਤਾਂ ਭੂਤ ਨਾਥ

ਨੇ ਸਾਧੂ ਨੂੰ ਪੁਛਿਆ:-ਇਹ ਬਾਕੀ ਦੋ ਦੋ ਰਸਤੇ ਕਿਧਰ ਗਏ ਹਨ ਤੇ ਉਧਰ ਕੀ ਹੈ ?

ਸਾਧੂ-ਇਸ ਘਾਟੀ ਦੇ ਨਾਲ ਦੋ ਹੋਰ ਘਾਟੀਆਂ ਹਨ ਅਰ ਇਹ ਦੋਵੇਂ ਰਸਤੇ ਉਨ੍ਹਾਂ ਵਿਚ ਜਾਣ ਲਈ ਹਨ ਪਰ ਮੈਂ ਇਨ੍ਹਾਂ ਨੂੰ ਬਹੁਤ ਹਛੀ ਤਰਾਂ ਬੰਦ ਕਰ ਦਿਤਾ ਹੈ ਕਿਉਂਕਿ ਇਨ੍ਹਾਂ ਘਾਟੀਆਂ ਵਿਚ ਰਹਿਣ ਵਾਲਿਆਂ ਲਈ ਆਉਣ ਜਾਣ ਵਾਸਤੇ ਹੋਰ ਭੀ ਕਈ ਰਸਤੇ ਹਨ ਹੁਣ ਇਸ ਰਸਤੇ ਕੋਈ ਆ ਜਾ ਨਹੀਂ ਸਕਦਾ, ਤੂੰ ਨਿਸ਼ਚਿੰਤ ਰਹੋ ਪ੍ਰੰਤੂ ਤੂੰ ਆਪ ਕਦੇ ਇਸ ਪਾਸੇ ਜਾਣ ਦਾ ਯਤਨ ਨ ਕਰੀਂ।

ਭੂਤ-ਜੀ ਨਹੀਂ, ਮੈਂ ਤਾਂ ਇਸ ਪਾਸੇ ਜਾਣ ਦਾ ਕਦੇ ਵਿਚਾਰ ਭੀ ਨਹੀਂ ਕੀਤਾ ਪਰੰਤੂ ਅੱਜ ਕਲ ਇਸ ਘਾਟੀ ਵਿੱਚ ਬਹੁਤ ਸਾਰੇ ਆਦਮੀ ਆ ਵਸੇ ਹਨ ਅਰ ਉਹ ਸਭ ਮੇਰੇ ਨਾਲ ਵੈਰ ਕਰ ਰਹੇ ਹਨ, ਇਸ ਲਈ ਕੁਛ ਵਿਚਾਰ ਹੁੰਦਾ ਹੈ।

ਸਾਧੂ-(ਬੇ ਪ੍ਰਵਾਹੀ ਨਾਲ) ਹਛਾ ਜੇ ਕੋਈ ਉਸ ਘਾਟੀ ਵਿੱਚ ਰਹਿੰਦਾ ਭੀ ਹੋਵੇਗਾ ਤਾਂ ਇਸ ਘਾਟੀ ਵਿਚ ਆਕੇ ਕਦੇ ਤੇਰੇ ਨਾਲ ਬੁਰਿਆਈ ਨਹੀਂ ਕਰ ਸਕੇਗਾ, ਇਹ ਤਾਂ ਸੰਸਾਰ ਵਿੱਚ ਸਭ ਥਾਂ ਤੇ ਹੈ। ਕੋਈ ਵੈਰੀ ਕੋਈ ਸਜਨਾ ਸੋ ਤੂੰ ਉਨ੍ਹਾਂ ਦਾ ਕੋਈ ਹੋਰ ਪ੍ਰਬੰਧ ਕਰ ਸਕਦਾ ਹੈਂ ?

ਭੂਤ-ਜੋ ਆਪ ਦੀ ਆਗਯਾ।

ਸਾਧੂ-ਹਾਂ ਏਹੋ ਗੱਲ ਚੰਗੀ ਹੈ ਕਿ ਤੂੰ ਬੇਪ੍ਰਵਾਹੀ ਨਾਲ ਏਥੇ ਰਹਿਕੇ ਆਪਣੇ ਵੈਰੀਆਂ ਦਾ ਪ੍ਰਬੰਧ ਕਰ ਅਰ ਮੈਨੂੰ ਉਡੀਕ, ਮੈਂ ਬਹੁਤ ਛੇਤੀ ਇਥੇ ਹੀ ਆਕੇ ਤੈਨੂੰ

ਮਿਲਾਂਗਾ ਉਸ ਵੇਲੇ ਮੈ ਤੈਨੂੰ ਹੋਰ ਭੀ ਬਹੁਤ ਸਾਰੀਆਂ ਲਾਭ-ਦਾਇਕ ਚੀਜ਼ਾਂ ਦੇਵਾਂਗਾ ਤੇ ਨਾਲਹੀ ਕੁਛ ਸਿੱਖਮਤ ਭੀ ਦੇਵਾਂਗਾ।

ਇਹ ਕਹਿਕੇ ਸਾਧੂ ਮਹਾਤਮਾਂ ਅਗੇ ਨੂੰ ਤੁਰ ਪਏ, ਛੇਤੀ ਨਾਲ ਉਸ ਬੂਹੇ ਪਾਸ ਜਾ ਪਹੁੰਚੇ ਜੋ ਬਿਮਲਾ ਨੇ ਬੰਦ ਕਰ ਦਿੱਤਾ ਸੀ। ਉਸੇਤ੍ਰਾਂ ਉਸ ਸਾਧੂ ਨੇ ਖੋਲ੍ਹਲਿਆ ਅਰ ਖੋਹਲਣ ਤੇ ਬੰਦ ਕਰਨ ਦਾ ਢੰਗ ਭੂਤ ਨਾਥ ਨੂੰ ਦਸ ਦਿੱਤਾ।

ਹੁਣ ਭੂਤ ਨਾਥ ਨੇ ਸੁਖੈਨ ਹੀ ਸਾਧ ਦੇ ਨਾਲ ਉਸ ਘਾਟੀ ਵਿੱਚ ਜਾ ਪਹੁੰਚਾ ਅਰ ਆਪਣੇ ਸਾਥੀਆਂ ਨੂੰ ਮਿਲਕੇ ਬੜਾ ਪ੍ਰਸੰਨਹੋਇਆ। ਗੱਲਾਂ ੨ ਵਿਚ ਮਲੂਮ ਹੋਇਆ ਕਿ ਉਸ ਦੇ ਸਾਥੀਆਂ ਨੇ ਕਈ ਵਾਰੀ ਬਾਹਰ ਨਿਕਲਨ ਦਾ ਯਤਨ ਕੀਤਾ ਸੀ ਪਰੰਤੂ ਰਸਤਾ ਬੰਦ ਹੋਣ ਕਰਕੇ ਬਾਹਰ ਨਹੀਂ ਜਾ ਸਕੇ ਤੇ ਇਸੇ ਕਾਰਨ ਉਹ ਬਹੁਤ ਘਬਰਾ ਰਹੇ ਸਨ।

ਭੂਤ ਨਾਥਨੇ ਆਪਣੇ ਸਾਥੀਆਂ ਨੂੰ ਬਾਬਾ ਜੀ ਦੀ ਕ੍ਰਿਪਾ ਦਾ ਹਾਲ ਦੱਸਕੇ ਸਭ ਨੂੰ ਬਾਬਾ ਜੀ ਦੀ ਪੈਰੀਂ ਪਵਾਇਆ।

ਭੂਤਨਾਥ ਭਾਵੇਂ ਜਾਣਦਾ ਸੀ ਕਿ ਸਾਧੂ ਮਹਾਤਮਾ ਮੇਰੇ ਤੇ ਬੜੀ ਹੀ ਕ੍ਰਿਪਾ ਕਰ ਰਹੇ ਹਨ, ਓਹਨਾਂ ਨੂੰ ਮੇਰੇ ਪਾਸੋਂ ਕੋਈ ਲਾਭ ਭੀ ਨਜ਼ਰ ਨਹੀਂ ਆਉਂਦਾ, ਪਰੰਤੂ ਫੇਰ ਭੀ ਹੁਣ ਤੱਕ ਓਹਨਾਂ ਤੇ ਭਰੋਸਾ ਨਹੀਂ ਕਰਦਾ ਸੀ। ਇਸ ਗੱਲ ਨੂੰ ਭਾਵੇਂ ਅਯਾਰੀ ਦੇ ਨਿਯਮ ਅਨੁਸਾਰ ਕਹੋ ਤੇ ਭਾਵੇਂ ਭੂਤ ਨਾਥ ਦੀ ਪ੍ਰਾਕ੍ਰਿਤ ਦਾ ਕਾਰਨ ਸਮਝੋ। ਹਾਂ ਇਹ ਗੱਲ ਜ਼ਰੂਰ ਸੀ ਕਿ ਬਾਬਾ ਜੀ ਦੀਆਂ ਕ੍ਰਿਪਾਵਾਂ ਦੇ ਨਾਲ ਭੂਤ ਨਾਥ ਜ਼ਰੂਰ ਦਬਿਆ ਜਾਂਦਾ ਸੀ ਅਰ ਸੋਚਦਾ ਸੀ ਕਿ ਜੇ ਇਨ੍ਹਾਂ ਨੇ ਮੈਨੂੰ ਕੋਈ ਖਜਾਨਾ ਦੱਸ ਦਿਤਾ, ਜੇਹਾ ਕਿ ਇਨ੍ਹਾਂ ਨੇ ਕਿਹਾ

ਹੈ, ਮੈਨੂੰ ਲਾਚਾਰ ਹੋਕੇ ਇਨ੍ਹਾਂ ਤੇ ਭਰੋਸਾ ਕਰਨਾ ਪਵੇਗਾ ਕਿ ਵਾਸਤਵ ਵਿਚ ਇਹ ਮੇਰੇ ਨਾਲ ਪ੍ਰੇਮ ਕਰਦੇ ਹਨ ਅਰ ਮੇਰੇ ਕੋਈ ਆਪਣੇ ਹੀ ਹਨ।

ਸਾਧੂ ਮਹਾਸ਼ੁਜ ਦੀ ਆਗਜ਼ਾ ਅਨੁਸਾਰ ਉਨ੍ਹਾਂ ਨੂੰ ਓਹ ਸਭ ਗੁਫਾ ਵਿਖਾਈਆਂ ਜਿਨ੍ਹਾਂ ਵਿਚ ਓਹ ਆਪਣੇ ਸਾਥੀਆਂ ਸਮੇਤ ਰਹਿੰਦਾ ਸੀ ਅਰ ਇਹ ਭੀ ਦਸਿਆ ਕਿ ਕਿਸ ੨ ਢੰਗ ਨਾਲ ਓਹ ਕੇਹੜੀ ੨ ਥਾਂ ਨੂ ਵਰਤਦਾ ਹੈ, ਇਸਦੇ ਪਿਛੇ ਸਾਧੂ ਮਹਾਤਮਾ ਉਸਨੂੰ ਨਾਲ ਲੈਕੇ ਪੂਰਬ ਵੱਲ ਦੀ ਛੋਟੀ ਜੇਹੀ ਪਹਾੜੀ ਉਪਰ ਚੜ੍ਹ ਗਏ ਜਿਧਰ ਕਿ ਵਡੀਆਂ ਛੋਟੀਆਂ ਬਹੁਤ ਸਾਰੀਆਂ ਗੁਫਾ ਸਨ।

ਸਾਧੂ—ਦੇਖ ਭੂਤ ਨਾਥ ਅਸੀ ਭੀ ਜਦ ਏਥੇ ਰਹਿੰਦੇ ਸੀ ਤਾਂ ਇਸੇ ਤਰਾਂ ਇਨ੍ਹਾਂ ਗੁਫਾਂ ਵਿਚ ਗੁਜ਼ਾਰਾ ਕਰਦੇ ਸਾਂ ਅਰ ਇਸ ਨਾਲ ਦੀ ਘਾਟੀ ਵਿਚ ਜਿਸਨੂ ਤੂੰ ਆਪਣੇ ਵੈਰੀਆਂ ਦੀ ਥਾਂ ਦਸਦਾ ਹੈਂ ਇੰਦਰ ਦੇਵ ਰਹਿੰਦਾ ਸੀ। ਜਿਸਨੂੰ ਤੂੰ ਜਾਣਦਾ ਹੀ ਹੋਵੇਂਗਾ।

ਭੂਤ—ਜੀ ਹਾਂ, ਮੈਂ ਚੰਗੀ ਤਰਾਂ ਜਾਣਦਾ ਹਾਂ।

ਸਾਧੂ—ਉਨ੍ਹਾਂ ਦਿਨਾਂ ਵਿਚ ਇੰਦਰਦੇਵ ਦਾ ਦਿਮਾਗ਼ ਬੜਾ ਉੱਚਾ ਸੀ ਅਰ ਓਹ ਮੇਰੇ ਨਾਲ ਵੈਰ ਕਰਦਾ ਸੀ, ਜਿਸ ਤਰਾਂ ਉਹ ਇਕ ਤਲਿਸਮ ਦਾ ਦਰੋਗਾ ਹੈ ਉਸੇ ਤਰਾਂ ਮੈਂ ਭੀ ਇਕ ਤਲਿਸਮ ਦਾ ਦਰੋਗਾ ਹਾਂ, ਸੋ ਉਹ ਚਾਹੁੰਦਾ ਸੀ ਕਿ ਮੇਰੇ ਅਧਿਕਾਰ ਵਿਚ ਜੋ ਤਲਿਸਮ ਹੈ ਉਸਦਾ ਭੇਤ ਜਾਣ ਲਵੇ ਅਰ ਉਸਤੇ ਆਪਣਾ ੨ ਕਬਜ਼ਾ ਕਰ ਲਵੇ ਪਰ ਓਹ ਕੁਛ ਭੀ ਨ ਕਰ ਸਕਿਆ। ਕਈ ਵਰ੍ਹੇ ਏਥੇ ਰਹਿਣ ਤੇ ਭੀ

ਉਹ ਇਹ ਗੱਲ ਨ ਜਾਣ ਸਕਿਆ ਕਿ ਫਲਾਣਾ ਬ੍ਰਹਮਚਾਰੀ ਏਥੇ ਰਹਿੰਦਾ ਹੈ। ਹੱਛਾ ਹੁਣ ਮੈਂ ਹੋਰ ਕੁਛ ਨਹੀਂ ਕਰਾਂਗਾ ਤੇ ਨ ਮੈਨੂੰ ਬਹੁਤ ਵੇਹਲ ਹੈ। ਤੈਨੂੰ ਉਸ ਵੇਲੇ ਬੜਾ ਹੀ ਅਚੰਭਾ ਹੋਵੇਗਾ ਜਦ ਮੈਂ ਤੈਨੂੰ ਆਪਣਾ ਪਤਾ ਦੇਵਾਂਗਾ, ਉਸ ਵੇਲੇ ਤੂੰ ਭੀ ਮੈਨੂ ਉਤਨਾ ਹੀ ਪ੍ਰੇਮ ਕਰੇਂਗਾ ਜਿਤਨਾ ਕਿ ਮੈਂ ਇਸ ਵੇਲੇ ਕਰਦਾ ਹਾਂ।

ਭੂਤ-ਠੀਕ ਹੈ, ਆਪ ਨੂੰ ਆਪਣਾ ਪਤਾ ਦੇਣ ਲਈ ਮੈਂ ਜਿਦ ਭੀ ਨਹੀਂ ਕਰਦਾ ਕਿਉਂਕਿ ਆਪ ਵੱਡੇ ਹੋ, ਆਪ ਦੀ ਆਗਯਾ ਅਨੁਸਾਰ ਹੀ ਮੈਨੂੰ ਚੱਲਣਾ ਚਾਹੀਦਾ ਹੈ, ਹੱਛਾ, ਇਹ ਦੱਸੋ ਕਿ ਓਹ ਤਲਿਸਮ ਜਿਸਦੇ ਆਪ ਦਰੋਗਾ ਹੋ ਅਜੇ ਤਕ ਆਪ ਦੇ ਅਧਿਕਾਰ ਵਿਚ ਹੈ ਕਿ ਨਹੀਂ ?

ਸਾਧੂ-ਹਾਂ ਅਜੇ ਤੱਕ ਮੇਰੇ ਅਧਿਕਾਰ ਵਿਚ ਹੈ।

ਭੂਤ-ਓਹ ਕਿਸ ਥਾਂ ਤੇ ਹੈ ?

ਸਾਧੂ-ਏਸੇ ਹੀ ਘਾਟੀ ਵਿਚ ਓਹ ਤਲਿਸਮ ਹੈ ਹੁਣ ਜਦ ਮੈਂ ਦੂਸਰੀ ਵਾਰੀ ਆਵਾਂਗਾ ਤਾਂ ਮੈਂ ਤੈਨੂੰ ਏਥੋਂ ਦਾ ਕੁਛ ਹਾਲ ਦੱਸਾਂਗਾ ਜੇ ਤੂੰ ਇਸੇ ਘਾਟੀ ਵਿਚ ਆਪਣਾ ਅਧਿਕਾਰ ਰੱਖੇਂਗਾ ਅਰ ਆਪਣਾ ਚਾਲ ਚੱਲਣ ਭੀ ਠੀਕ ਰੱਖੇਂਗਾ ਤਾਂ ਇਕਦਿਨ ਮੈਂ ਤੈਨੂੰ ਜਰੂਰਹੀਇਸਦਾ ਦਰੋਗਾ ਬਣਾ ਦੇਵਾਂਗਾ, ਕਿਉਂਕਿ ਮੈਂ ਹੁਣ ਬਹੁਤ ਬੁਢਾ ਹੋ ਗਿਆ ਹਾਂ ਅਰ ਤਲਿਸਮ ਦੇ ਨਿਯਮ ਅਨੁਸਾਰ ਕਿਸੇ ਨ ਕਿਸੇ ਨੂੰ ਦਰੋਗਾ ਬਣਾ ਦੇਣਾ ਭੀ ਬਹੁਤ ਜ਼ਰੂਰੀ ਹੈ।

ਸਾਧੂ ਮਹਾਤਮਾਂ ਦੀ ਇਸ ਛੋਕੜਲੀ ਗੱਲ ਨਾਲ ਭੂਤ ਨਾਥ ਬਹੁਤ ਹੀ ਪ੍ਰਸੰਨ ਹੋਇਆ। ਓਹ ਜਾਣਦਾ ਸੀ

ਕਿ ਤਲਿਸਮ ਦਾ ਦਰੋਗਾ ਬਣਨਾ ਕੋਈ ਛੋਟੀ ਗੱਲ ਨਹੀਂ ਹੈ। ਤਲਿਸਮ ਦੇ ਦਰੋਗੇ ਦੇ ਅਧਿਕਾਰ ਵਿਚ ਅਣਗਿਣਤ ਦੌਲਤ ਹੁੰਦੀ ਹੈ ਅਰ ਉਸਦਾ ਬਲ ਤਲਿਸਮੀ ਸਾਮਾਨ ਦੇ ਨਾਲ ਮਨੁਖ ਦੇ ਬਲ ਪਾਸੋਂ ਬਹੁਤ ਵਧੀਕ ਹੁੰਦਾ ਹੈ। ਉਸ ਵੇਲੇ ਭੂਤਨਾਥ ਦਾ ਧਿਆਨ ਇਕ ਵਾਰੀ ਇੰਦਰਦੇਵ ਵੱਲ ਗਿਆ ਅਤੇ ਓਸਨੇ ਮਨ ਵਿਚ ਕਿਹਾ ਕਿ ਵੇਖੋ ਤਲਿਸਮੀ ਦਰੋਗਾ ਹੋਣ ਦੇ ਕਾਰਨ ਹੀ ਇੰਦਰਦੇਵ ਕਹੇ ਸੁਖ ਚੈਨ ਨਾਲ ਰਹਿੰਦਾ ਹੈ ਤੇ ਵੈਰੀਆਂ ਦਾ ਉਸਨੂੰ ਕੁਛ ਭੀ ਡਰ ਨਹੀਂ ਹੈ ਅਰ ਵਾਸਤਵ ਵਿਚ ਉਸਦੇ ਵੈਰੀ ਉਸਦਾ ਕੁਛ ਭੀ ਨਹੀਂ ਵਿਗਾੜ ਸਕਦੇ, ਪਰ ਸ਼ੋਕ ! ਭੂਤ ਨਾਥ ਨੇ ਇਸਗੱਲ ਵੱਲ ਕੁਝਵੀ ਧਿਆਨ ਨ ਕੀਤਾ ਕਿ ਇੰਦ੍ਰਦੇਵ ਕੇਹਾ ਨੇਕ, ਧਰਮਾਤਮਾਂ ਤੇ ਸਾਧੂ ਪੁਰਸ਼ ਹੈ ਤੇ ਉਸ ਵਿਚ ਸਹਿਨ-ਸੀਲਤਾ ਤੇ ਖਿਮਾ ਸ਼ਕਤੀ ਭੀ ਕਿਤਨੀ ਕੁ ਹੈ ਇਤਨਾ ਕੁਛ ਹੋਣ ਤੇ ਭੀ ਓਹ ਵੈਰੀਆਂ ਦੇ ਹੱਥੋਂ ਸਤਾਇਆ ਗਿਆ ਹੈ।

ਭੂਤ-(ਬੜੀ ਨਰਮੀ ਨਾਲ) ਤਾਂ ਆਪ ਫੇਰ ਕਦੋਂ ਏਥੇ ਮੁੜਕੇ ਆਵੋਗੇ ?

ਸਾਧੂ-ਇਸ ਵਲੋਂ ਜੋ ਕੁਛ ਮੇਰਾ ਵਿਚਾਰ ਹੈ ਮੈਂ ਉਸਨੂੰ ਪ੍ਰਗਟ ਕਰਨਾ ਉਚਿਤ ਨਹੀਂ ਸਮਝਦਾ।

ਭੂਤ-ਜੋ ਆਪਦੀ ਮਰਜ਼ੀ ! ਅਜ ਕਲ ਮੇਰੀ ਆਰਥਕ ਦਸ਼ਾ (ਮਾਇਕ ਦਸ਼ਾ) ਬਹੁਤ ਹੀ ਹੀਨ ਹੋ ਰਹੀ ਹੈ, ਰੁਪੈ ਪੈਸੇ ਵੱਲੋਂ ਮੈਂ ਬਹੁਤ ਤੰਗ ਹੋ ਰਿਹਾ ਹਾਂ।

ਸਾਧੂ-ਤਾਂ ਇਸ ਵੇਲੇ ਜੋ ਖਜਾਨਾ ਮੈਂ ਤੈਨੂੰ ਦੇ ਰਿਹਾ ਹਾਂ ਉਹ ਤੇਰੇ ਵਾਸਤੇ ਕੋਈ ਘਟ ਨਹੀਂ ਹੈ, ਜੇ ਉਸਨੂੰ ਯੋਗ

ਢੰਗ ਨਾਲ ਖਰਚ ਕਰੇਂਗਾ ਤਾਂ ਵਰ੍ਹਿਆਂ ਏੱਧੀ ਅਮੀਰੀ ਕਰੇਂਗਾ ਤੇ ਰਾਜ ਸੁਖ ਭੋਗੇਂਗਾ, ਮੇਰੇ ਪਿੱਛੇ ੨ ਤੁਰਿਆ ਆ।

ਇਹ ਕਹਿਕੇ ਸਾਧੂ ਇਕ ਗੁਫਾ ਵਲ ਤੁਰ ਪਿਆ ਤੇ ਭੂਤ ਨਾਥ ਉਸਦੇ ਪਿਛੇ ੨ ਤੁਰ ਪਿਆ।

ਗੁਫਾ ਦੇ ਅੰਦਰ ਬੜਾ ਹੀ ਹਨੇਰਾ ਸੀ,ਪਰ ਭੂਤ ਨਾਥ ਬੇਧੜਕ ਸਾਧੂ ਦੇ ਪਿਛੇ ੨ ਚਲਾ ਗਿਆ, ਜਦ ਦੋ ਤਿੰਨ ਸੌ ਕਦਮ ਲੰਘ ਗਿਆ ਤਾਂ ਸਾਧੂ ਨੇ ਕਿਹਾ ਬੱਚਾ ਦੇਖ ! ਮੈਂ ਇਸ ਗੁਫਾ ਦੇ ਅੰਦਰ ਅਨੁਮਾਨ ਨਾਲ ਹੀ ਚਲਿਆ ਆਇਆ ਹਾਂ ਤੇ ਸਭ ਕੰਮ ਕਰ ਸਕਦਾ ਹਾਂ ਪਰ ਤੈਨੂੰ ਇਸ ਕੰਮ ਵਿਚ ਔਖ ਹੋਵੇਗਾ, ਕਿਉਂਕਿ ਤੇਰੇ ਵਾਸਤੇ ਇਹ ਪਹਿਲਾ ਸਮਾਂ ਹੈ, ਸੋ ਉਚਿਤ ਹੈ ਕਿ ਤੂੰ ਆਪਣੇ ਏਯਾਰੀ ਦੇ ਬਟੂਏ ਵਿਚੋਂ ਸਾਮਾਨ ਕਢਕੇ ਚਾਨਣਾ ਕਰ ਲੈ ਅਰ ਚੰਗੀ ਤਰਾਂ ਦੇਖ ਲੈ, ਫਿਰ ਦੂਸਰੀ ਵਾਰੀ ਤੇਰੇ ਵਰਗੇ ਹੁਸ਼ਿਆਰ ਆਦਮੀ ਨੂ ਚਾਨਣ ਦੀ ਲੋੜ ਨਹੀਂ ਰਹੇਗੀ।

ਭੂਤ ਨਾਥ ਨੇ ਉਸੇ ਤਰਾਂ ਕੀਤਾ ਅਰਥਾਤ ਚਾਨਣਾ ਕਰਕੇ ਚੰਗੀ ਤਰਾਂ ਵੇਖਦਾ ਹੋਇਆ ਉਸ ਸਾਧੂ ਦੇ ਪਿਛੇ ੨ ਜਾਣ ਲਗਾ, ਅਜੇਹਾ ਕਰਨ ਤੇ ਉਸਦਾ ਵਿਸ਼ਵਾਸ ਭੀ ਸਾਧੂ ਤੇ ਪੂਰਾ ੨ ਹੋ ਗਿਆ।

ਲਗ ਭਗ ਪੰਜ ਸੌ ਕਰਮ ਜਾਣ ਤੇ ਰਸਤਾ ਬੰਦ ਹੋ ਗਿਆ ਤੇ ਸਾਧੂ ਮਹਾਤਮਾਂ ਨੇ ਖੜੇ ਹੋਕੇ ਭੂਤ ਨਾਥ ਨੂੰ ਕਿਹਾ "ਬਸ ਅਗੇ ਜਾਣ ਦਾ ਰਸਤਾ ਨਹੀਂ ਹੈ" ਦੇਖ ਇਸ ਕੰਧ ਦੇ ਆਲੇ ਵਿੱਚ ਕੇਹਾ ਸੋਹਣਾ ਨਾਗ ਬਣਿਆ ਹੋਇਆ ਹੈ,ਜਿਸਨੂੰ ਦੇਖਕੇ ਡਰ ਆਉਂਦਾ ਹੈ, ਪਰ ਵਾਸਤਵ ਵਿੱਚ

ਇਹ ਲੋਹੇ ਦਾ ਹੈ ਇਸ ਦੀ ਪੂਛ ਨੂੰ ਫੜਕੇ ਜਦ ਖਿੱਚੇਂਗਾ ਤਾਂ ਇਹ ਬੂਹਾ ਖੁਲ੍ਹ ਜਾਵੇਗਾ, ਪਰ ਯਾਦ ਰੱਖੀਂ ਕਦੀ ਭੀ ਇਸਦੇ ਫਣ ਜਾਂ ਸਿਰ ਨੂੰ ਹਥ ਨ ਲਗੇ, ਨਹੀਂ ਤਾਂ ਧੋਖਾ ਖਾਵੇਂਗਾ।

ਭੂਤ—ਜੋ ਆਗਯਾ, ਪਰ ਪਹਿਲੇ ਆਪ ਹੀ ਇਸਨੂੰ ਖਿੱਚੋ ਜਿਸ ਕਰਕੇ ਮੈਨੂੰ ਚੰਗੀ ਤਰਾਂ ਸਮਝ ਆਜਾਵੇ।

ਸਾਧੂ—(ਜ਼ੋਰ ਨਾਲ ਹੱਸਕੇ) ਅਜ ਤੱਕ ਤੈਨੂੰ ਮੇਰੇ ਉਪਰ ਨਿਸਚਾ ਨਹੀਂ ਹੁਦਾ, ਪਰ ਹਛਾ ਕੋਈ ਚਿੰਤਾ ਨਹੀਂ। ਏਯਾਰਾਂ ਵਾਸਤੇ ਇਹ ਗਲ ਅਨੁਚਿਤ ਨਹੀਂ।

ਇਹ ਕਹਿਕੇ ਸਾਧੂ ਨੇ ਸੱਪ ਦੀ ਪੂਛ ਫੜਕੇ ਪੂਰੇ ਜ਼ੋਰ ਨਾਲ ਆਪਣੇ ਵਲ ਖਿਚੀ, ਦੋ ਕੁ ਗਜ ਪੂਛ ਆਲੇ ਦੇ ਬਾਹਰ ਨਿਕਲ ਆਈ ਅਰ ਨਾਲ ਹੀ ਇਕ ਪਾਸੇ ਛੋਟਾ ਜੇਹਾ ਬੂਹਾ ਖੁਲ੍ਹਾ ਨਜ਼ਰ ਆਇਆ।

ਭੂਤ ਨਾਥ ਨੂੰ ਨਾਲ ਲੇਕੇ ਸਾਧੂ ਉਸ ਖੁਲ੍ਹੇ ਬੂਹੇ ਦੇ ਅੰਦਰ ਵੜ ਗਿਆ, ਉਸੇ ਵੇਲੇ ਓਹ ਬੂਹਾ ਆਪ ਤੋਂ ਆਪ ਬੰਦ ਹੋਗਿਆ, ਸਾਧੂ ਨੇ ਭੂਤਨਾਥ ਨੂੰ ਕਿਹਾ—ਦੇਖ ਗਦਾਧਰ! ਇਸ ਪਾਸੇ ਭੀ ਓਸੇ ਤਰਾਂ ਦਾ ਨਾਗ ਬਣਿਆ ਹੋਇਆ ਹੈ, ਬਾਹਰ ਨਿਕਲਨ ਵੇਲੇ ਏਧਰੋਂ ਭੀ ਉਸੇ ਹੀ ਤਰਾਂ ਬੂਹਾ ਖੋਹਲਣਾ ਪਵੇਗਾ।

ਭੂਤ ਨਾਥ ਨੇ ਓਸ ਨੂੰ ਚੰਗੀ ਤਰਾਂ ਵੇਖਿਆ, ਫੇਰ ਉਸ ਕੋਠੜੀ ਵੱਲ ਨਜ਼ਰ ਮਾਰੀ ਜਿਸ ਵਿਚ ਹੁਣ ਖੜਾ ਸੀ, ਉਸਨੇ ਵੇਖਿਆ ਕਿ ਓਥੇ ਚਾਂਦੀ ਦੀਆਂ ਸੈਂਕੜੇ ਵਡੀਆਂ ੨ ਦੇਗਾਂ ਰੱਖੀਆਂ ਹੋਈਆਂਹਨ, ਜਿਨ੍ਹਾਂਦਾ ਮੂੰਹ ਸੋਨੇਦੇ ਢੱਕਣਾਂ ਨਾਲ ਬੰਦ

ਹ,ਭੂਤ ਨਾਥ ਨੇ ਸਾਧੂ ਦੀ ਆਗਜ਼ਾ ਨਾਲ ਕਈ ਦੇਗਾਂ ਦਾ ਮੂੰਹ ਖੋਹਲਕੇ ਦੇਖਿਆ ਕਿ ਉਸ ਵਿਚ ਮੋਹਰਾਂ ਭਰੀਆਂ ਪਈਆਂ ਹਨ।

ਹੁਣ ਤਾਂ ਭੂਤ ਨਾਥ ਦੀ ਪ੍ਰਸੰਨਤਾ ਦਾ ਕੋਈ ਟਿਕਾਣਾ ਨ ਰਿਹਾ ਅਰ ਉਸਨੇ ਸੋਚਿਆ ਕਿ ਸਚ ਮੁੱਚ ਏਹੋ ਜੇਹੇ ਕਈ ਖਜ਼ਾਨੇ ਇਸ ਘਾਟੀ ਵਿੱਚ ਹੋਣਗੇ,ਪਰ ਉਨ੍ਹਾਂ ਦਾ ਪਤਾ ਕਰਨ ਲਈ ਇਸ ਵੇਲੇ ਸਾਧੂ ਨਾਲ ਜ਼ਿੱਦ ਕਰਨੀ ਠੀਕ ਨਹੀਂ। ਓਹ ਫੇਰ ਭੀ ਏਥੇ ਆਉਣਗੇ ਤੇ ਮੇਰੇ ਤੇ ਕਿਰਪਾ ਕਰਨਗੇ।

ਮੁੜਦੀ ਵਾਰੀ ਭੂਤਨਾਥ ਨੇ ਸਾਧੂ ਦੀ ਆਗਜ਼ਾ ਨਾਲ ਅਪਣੇ ਹੱਥੀਂ ਓਹ ਬੂਹਾ ਬੰਦ ਕੀਤਾ ਤੇ ਸਾਧੂ ਦੇ ਪਿਛੇ ੨ ਗੁਫਾ ਦੇ ਬਾਹਰ ਨਿਕਲ ਆਇਆ। ਇਸ ਵੇਲੇ ਸਾਧੂ ਨੇ ਕਿਹਾ— ਗਦਾਧਰ ਹੁਣ ਮੈਂ ਜਾਂਦਾ ਹਾਂ, ਜਦ ਫਰ ਮੁੜਕੇ ਆਵਾਂਗਾ ਤਾਂ ਏਹੋ ਜੇਹੇ ਕਈ ਖਜ਼ਾਨੇ ਤੈਨੂੰ ਦੇਵਾਂਗਾ, ਅਰ ਤਲਿਸਮ ਦਾ ਦਰੋਗਾ ਬਣਾ ਦਵਾਂਗਾ, ਪਰ ਮੈਂ ਤੈਨੂੰ ਸਮਝਾ ਦੇਂਦਾ ਹਾਂ ਕਿ ਇੰਦ੍ਰ ਦੇਵ ਨਾਲ ਕਦੇ ਭੀ ਵੈਰ ਪਾਵਨ ਦਾ ਧਿਆਨ ਨ ਕਰੀਂ ਓਹ ਮੈਥੋਂ ਬਹੁਤ ਜਬਰਦਸਤ ਹੈ,ਜੇ ਉਸ ਨਾਲ ਵੈਰ ਕਰੇਂਗਾ ਤਾਂ ਚੌੜ ਹੋ ਜਾਵੇਂਗਾ ਦੁਖ ਭੋਗੇਂਗਾ। ਹਛਾ ਹੁਣ ਮੈਂ ਜਾਂਦਾ ਹਾਂ, ਮੇਰੇ ਨਾਲ ਆਉਣ ਦੀ ਕੋਈ ਲੋੜ ਨਹੀਂ। ਇਹ ਕਹਿਕੇ ਸਾਧੂ ਮਹਾਤਮਾਂ ਤੁਰ ਪਏ ਤੇ ਅਸਚਰਜ ਨਾਲ ਭਰੇ ਭੂਤ ਨਾਥ ਨੂੰ ਓਥੇ ਹੀ ਛਡ ਗਏ।

ਭੂਤਨਾਥ ਬੜਾ ਚਿਰ ਤਕ ਖਲੋਤਾ ੨ ਸੋਚਦਾ ਰਿਹਾ ਕਿ ਇਹ ਸਾਧੂ ਮਹਾਤਮਾ ਕੌਣ ਹਨ ਅਰ ਮੇਰੇ ਉਪਰ ਏਤਨੀ ਕ੍ਰਿਪਾ ਕਰਨ ਦਾ ਕੀ ਕਾਰਨ ਹੈ ? ਸੋਚਦਿਆਂ ੨ ਉਸਦਾ

ਧਿਆਨ ਦੇਵ ਦਤ ਬ੍ਰਹਮਚਾਰੀ ਵੱਲ ਚਲਾ ਗਿਆ, ਜਿਨ੍ਹਾਂ ਨੇ ਇਸਨੂੰ ਪਾਲਿਆ ਸੀ ਅਰ ਏਅਾਰੀ ਸਿਖਾਕੇ ਇਸ ਯੋਗ ਬਨਾ ਦਿਤਾ ਸੀ ਕਿ ਕਿਸੇ ਰਾਜਾ ਜਾਂ ਰਈਸ ਦੇ ਘਰ ਰਹਿਕੇ ਇੱਜ਼ਤ ਵਡਿਆਈ ਖਟੇ।

ਭੂਤ ਨਾਥ ਸੋਚਣ ਲੱਗਾ ਕਿ ਅਚੰਭਾ ਨਹੀਂ ਕਿ ਇਹ ਮੇਰੇ ਗੁਰੂ ਦੇਵਦੱਤ ਬ੍ਰਹਮਚਾਰੀ ਜੀ ਹੀ ਹੋਣ ਜਿਨਾਂ ਦਾ ਬਹੁਤ ਦਿਨਾਂ ਤੋਂ ਕੋਈ ਪਤਾ ਨਹੀਂ ਹੈ। ਮੈਨੂੰ ਰਣਧੀਰ ਸਿੰਘ ਜੀ ਦੇ ਪਾਸ ਨੌਕਰ ਕਰਾਦੇਣ ਦੇ ਪਿਛੋਂ ਓਹ ਇਹ ਕਹਿਕੇ ਚਲੇ ਗਏ ਸਨ ਕਿ ਹੁਣ ਮੈਂ ਯੋਗਾਅਭਯਾਸ ਕਰਨ ਲਈ ਉਤਰਾ ਖੰਡ ਚਲਾ ਜਾਵਾਂਗ ਤੂੰ ਮੈਨੂੰ ਮਿਲਨ ਲਈ ਯਤਨ ਨ ਕਰੀਂ। ਜਾਂ ਹੋ ਸਕਦਾ ਹੈ ਕਿ ਓਨਾਂ ਦੇ ਭਰਾ ਗਜਾਨ ਦਤ ਜੀ ਬ੍ਰਹਮਚਾਰੀ ਹੋਣ ਜਿਨਾਂ ਦੀ ਗੁਰੂ ਜੀ ਬਹੁਤ ਵਡਿਆਈ ਕਰਦੇ ਹੁੰਦੇ ਸਨ ਅਰ ਕਹਿੰਦੇ ਹੁੰਦੇ ਸਨ ਕਿ ਓਹ ਇਕ ਅਦਭੁਤ ਤਲਿਸਮ ਦੇ ਦਰੋਗੇ ਹਨ, ਜਿਥੋਂ ਤਕ ਮੇਰਾ ਵਿਚਾਰ ਹੈ ਇਨਾਂ ਦੋਹਾਂ ਵਿਚੋਂ ਕੋਈ ਨ ਕੋਈ ਜ਼ਰੂਰ ਹਨ, ਅਚੰਭਾ ਨਹੀਂ ਕਿ ਹੁਣਮੈਂ ਭੀ ਕੁਛਦਿਨਾਂ ਤਕ ਤਲਿਸਮ ਦਾ ਦਰੋਗਾ ਬਣ ਜਾਵਾਂ। ਹੁਣ ਮੈਂ ਇਸ ਘਾਟੀ ਨੂੰ ਕਦੇ ਨਹੀਂ ਛਡਾਂਗਾ ਅਰ ਦੇਖਾਂਗਾ ਕਿ ਕਿਸਮਤ ਕੀ ਵਿਖਾਉਂਦੀ ਹੈ। ਹੁਣ ਪ੍ਰਭਾਕਰ ਸਿੰਘ ਨੂੰ ਭੀ ਲਿਆਕੇ ਇਸੇ ਘਾਟੀ ਵਿੱਚ ਰੱਖਣਾ ਚਾਹੀਦਾ ਹੈ। ਵਾਸਤਵ ਵਿੱਚ ਮੈਂ ਅਜ ਕਲ ਬੜੇ ਹੀ ਸੰਕਟ ਵਿਚ ਪੈ ਗਿਆ ਹਾਂ, ਮੈਂ ਆਪਣੇ ਮਿਤ੍ਰ ਇੰਦ੍ਰਦੇਵ ਤੇ ਕਿਸਤਰਾਂ ਵਿਸ਼ਵਾਸ ਕਰਾਂ ਅਰ ਭਰੋਸਾ ਭੀ ਕਿਸਤਰਾਂ ਕਰਾਂ, ਇਹ ਭੀ ਕਿਸਤਰਾਂ ਕਹਾਂ ਕਿ ਜਮਨਾ ਤੇ

ਸੁਰਸਤੀ ਕਿਸਤਰਾਂ ਕਿਸੇ ਦੀ ਸਹਾਇਤਾ ਦੇ ਬਿਨਾਂ ਮੇਰੇ ਨਾਲ ਵੈਰ ਕਰਨ ਲਈ ਤਿਆਰ ਹੋਈਆਂ ਹਨ। ਚੰਗਾ ਜੋ ਕੁਛ ਹੋਵੇਗਾ ਦੇਖਿਆ ਜਾਵੇਗਾ, ਹੁਣ ਪ੍ਰਭਾਕਰ ਸਿੰਘ ਨੂੰ ਛੇਤੀ ਹੀ ਇਸ ਘਾਟੀ ਵਿੱਚ ਲੈ ਆਉਣਾ ਚਾਹੀਦਾ ਹੈ, ਇਸਦੇ ਪਿਛੋਂ ਇੰਦ੍ਰਦੇਵ ਨੂੰ ਮਿਲਨਾ ਚਾਹੀਦਾ ਹੈ, ਉਸਨੂੰ ਮਿਲਨ ਤੇ ਬਹੁਤ ਸਾਰੀਆਂ ਗਲਾਂ ਦਾ ਪਤਾ ਲਗ ਜਾਵੇਗਾ, ਮੈਂ ਇੰਦ੍ਰਦੇਵ ਦੇ ਬਿਨਾਂ ਹੋਰ ਕਿਸੇ ਪਾਸੋਂ ਡਰਨ ਵਾਲਾ ਭੀ ਨਹੀਂ।

ਏਹੋ ਜੇਹੀਆਂ ਗਲਾਂ ਸੋਚਦਾ ੨ ਭੂਤ ਨਾਥ ਅਪਣੇ ਸਾਥੀਆਂ ਵਲ ਤੁਰ ਪਿਆ, ਤੇ ਓਥੇ ਜਾਕੇ ਆਪਣੇ ਕੰਮ ਦੀਆਂ ਗੱਲਾਂ ਕਰਨ ਲਗ ਪਿਆ, ਪ੍ਰੰਤੂ ਸਾਧੂ ਮਹਾਤਮਾਂ ਦੀ ਕ੍ਰਿਪਾ ਦਾ ਹਾਲ ਕਿਸੇ ਨੂੰ ਨ ਦਸਿਆ।

## ਵੀਹਵਾਂ ਕਾਂਡ

ਜ਼ਮਾਨੀਆਂ ਵਿਚ ਦਲੀਪਸ਼ਾਹ ਦਾ ਮਕਾਨ ਬੜਾ ਹੀ ਸੁੰਦਰਤੇ ਅਮੀਰਾਨਾ ਢੰਗ ਨਾਲ ਗੁਜ਼ਾਰਾਕਰਨ ਯੋਗ ਬਣਿਆ ਹੋਇਆ ਸੀ, ਉਸ ਵਿਚ ਜ਼ਨਾਨਾ ਤੇ ਮਰਦਾਨਾ ਕਿੱਤਾ ਇਸ ਢੰਗ ਨਾਲ ਬਨਾਇਆ ਗਿਆ ਸੀ ਕਿ ਅੰਦਰੋਂ ਬੂਹਾ ਖੋਹਲਕੇ ਜਦ ਚਾਹੇ ਇਕ ਕਰ ਲਵੇ, ਜੇ ਅੰਦਰਲਾ ਬੂਹਾ ਬੰਦ ਕਰ ਲਿਆ ਜਾਵੇ ਤਾਂ ਇਕ ਦਾ ਦੂਸਰੇ ਨਾਲ ਕੁਛ ਭੀ ਸੰਬੰਧ ਮਲੂਮ ਨ ਹੋਵੇ, ਏਥੋਂ ਤਕ ਕਿ ਜੇ ਮਰਦਾਨੇ ਮਕਾਨ ਵਿਚ ਕੋਈ ਪਰਾਹੁਣਾ ਆਕ ਠਹਿਰੇ ਤਾਂ ਝਟ ਪਟ ਉਸ ਨੂੰ ਇਸ ਗੱਲ ਦਾ ਕੁਛ ਪਤਾ ਭੀ ਨ ਲਗੇ ਕਿ ਜ਼ਨਾਨੀਆਂ ਕਿਥ ਰਹਿੰਦੀਆਂ ਹਨ ਅਰ ਇਸ ਪਾਸੇ ਆਉਣ ਜਾਣ ਲਈ ਉਸ ਪਾਸੇ ਵਲ ਕੋਈ ਰਸਤਾ ਭੀ ਹੈ ਕਿ ਨਹੀਂ।

ਇਸ ਮਕਾਨ ਦੇ ਅਗੇ ਇਕ ਛੋਟਾ ਜੇਹਾ ਸੋਹਣਾ ਨਜ਼ਰ ਬਾਗ਼ ਬਣਿਆ ਹੋਯਾ ਸੀ, ਇਸ ਦੇ ਬਾਹਰ ਸਾਹਮਣੇ ਪਾਸੇ ਅਰਥਾਤ ਪੂਰਬ ਵਲ ਉਚੀ ਕੰਧ ਤੇ ਫਾਟਕ ਸੀ, ਮਕਾਨ ਦੇ ਖਬੇ ਪਾਸੇ ਇਕ ਲੰਮਾ ਖਪਰੈਲ ਸੀ, ਜਿਸ ਦਾ ਇਕ ਸਿਰਾ ਤਾਂ ਮਕਾਨ ਦੇ ਨਾਲ ਤੇ ਦੂਸਰਾ ਫਾਟਕ ਦੇ ਨਾਲ ਦੀ ਕੰਧ ਨਾਲ ਸੀ, ਵਿਚਕਾਰ ਕਈ ਕੋਠੜੀਆਂ ਤੇ ਦਾਲਾਨ ਬਨੇ ਹੋਏ ਸਨ ਜਿਨਾਂ ਵਿਚ ਦਲੀਪਸ਼ਾਹ ਦੇ ਸੇਵਾਦਾਰ ਤੇ ਸਿਪਾਹੀ ਰਹਿਦੇ ਹੁੰਦੇ ਸਨ। ਇਸ ਮਕਾਨ ਦੇ ਸੱਜੇ ਪਾਸੇ ਇਕ ਸਿਰੇ ਤੋਂ ਦੂਸਰੇ ਸਿਰੇ ਤਕ ਕੁਛ ਅਜੇਹੀਆਂ ਇਮਾਰਤਾਂ ਬਨੀਆਂ ਹੋਈਆਂ ਸਨ ਜਿਸ ਵਿਚ ਕਈਆਂ ਗ੍ਰਿਹਸਤੀਆਂ ਦਾ ਨਿਰਬਾਹ ਹੋ ਸਕਦਾ ਸੀ ਤੇ ਉਨਾਂ ਵਿਚ ਦਲੀਪਸ਼ਾਹ ਦੇ ਸ਼ਾਗਿਰਦ ਤੇ ਏਯਾਰ ਰਹਿੰਦੇ ਹੁੰਦੇ ਸਨ, ਇਸ ਤਰਾਂ ਓਹ ਨਜਰ ਬਾਗ ਚੌਹਾਂ ਪਾਸਿਆਂ ਤੋਂ ਘਿਰਿਆ ਹੋਇਆ ਸੀ, ਸਹਿਜ ਸੁਭਾ ਦੇਖਣ ਤੋਂ ਮਲੂਮ ਹੁੰਦਾ ਸੀ ਕਿ ਦਲੀਪਸ਼ਾਹ ਬੜੇ ਹੀ ਅਮੀਰੀ ਢੰਗ ਤੇ ਜੀਵਨ ਬਤੀਤ ਕਰ ਰਿਹਾ ਹੈ।

ਇਸ ਇਮਾਰਤ ਦੇ ਨਾਲ ਹੀ ਦਲੀਪਸ਼ਾਹ ਦਾ ਇਕ ਬੜਾ ਭਾਰਾ ਬਾਗ ਸੀ, ਜਿਸ ਵਿਚ ਬਹੁਤ ਵਡੇ ਬਿਰਛ ਲਗੇ ਹੋਏ ਸਨ।

ਦਲੀਪਸ਼ਾਹ ਮਰਦਾਨੇ ਮਕਾਨ ਵਿਚ ਇਕ ਸਜੇ ਹੋਏ ਸੁੰਦਰ ਕਮਰੇ ਵਿਚ ਚੌਂਕੀ ਦੇ ਉਪਰ ਬੈਠਾ ਹੋਯਾ ਆਪਣੇ ਮਿਤਰ ਇੰਦਰਦੇਵ ਨਾਲ ਗਲਾਂ ਕਰ ਰਿਹਾ ਹੈ। ਇਸ ਥਾਂ ਤੋਂ ਸਾਹਮਣਾ ਨਜ਼ਰ ਬਾਗ ਅਤੇ ਫਾਟਕ ਚੰਗੀ ਤਰਾਂ ਨਜ਼ਰ ਆ ਰਿਹਾ ਹੈ, ਅਜ ਇੰਦ੍ਰਦੇਵ ਜੀ ਇਸ ਨੂੰ ਮਿਲਨ ਲਈ ਆਏ

ਹੋਏ ਹਨ ਅਰ ਇਸ ਸਮੇ ਬੈਠੇ ਹੋਏ ਕੁਛ ਆਪਸ ਦੀ ਵਿਚਾਰ ਕਰ ਰਹੇ ਹਨ।

ਦਲੀਪ-ਭਾਈ ਸਾਹਿਬ! ਗਦਾਧਰ ਸਿੰਘ ਆਪਦਾ ਮਿਤਰ ਹੈ, ਇਸ ਲਈ ਮੈਂ ਭੀ ਲਾਚਾਰ ਹੋਕੇ ਉਸਨੂੰ ਆਪਣਾ ਮਿੱਤ੍ਰ ਸਮਝਦਾ ਹਾਂ, ਪਰ ਸੱਚੀ ਗੱਲ ਤਾਂ ਇਹ ਹੈ ਕਿ ਸਾਕ ਹੋਣ ਤੇ ਭੀ ਮੈਂ ਉਸਨੂੰ ਨਹੀਂ ਚਾਹੁੰਦਾ।

ਇੰਦ੍ਰਦੇਵ-ਹਾਂ, ਉਸਦਾ ਚਾਲ ਚਲਨ ਕੁਛ ਖਰਾਬ ਤਾਂ ਜ਼ਰੂਰ ਹੈ, ਪਰ ਆਦਮੀ ਬੜੇਹੀ ਹੌਸਲੇ ਵਾਲਾ ਹੈ ਅਰ ਏਯਾਰੀ ਦਾ ਢੰਗ ਭੀ ਚੰਗਾ ਜਾਣਦਾ ਹੈ।

ਦਲੀਪ-ਇਹ ਗੱਲ ਮੈਂ ਭੀ ਮੰਨਦਾ ਹਾਂ ਅਰ ਜ਼ੋਰ ਨਾਲ ਕਹਿੰਦਾ ਹਾਂ ਕਿ ਜੇ ਓਹ ਈਮਾਨਦਾਰੀ ਨਾਲ ਰਣਧੀਰ ਸਿੰਘ ਜੀ ਦੇ ਪਾਸ ਰਹਿਕੇ ਹੀ ਕੰਮ ਕਰਦਾ ਤਾਂ ਅਜ ਏਯਾਰਾਂ ਦਾ ਸਿਰਤਾਜ ਗਿਣਿਆ ਜਾਂਦਾ।

ਇੰਦ੍ਰਦੇਵ-ਠੀਕ ਹੈ, ਪਰ ਉਸ ਨੇ ਰਣਧੀਰ ਸਿੰਘ ਦਾ ਸਾਥ ਛਡ ਤਾਂ ਨਹੀਂ ਦਿਤਾ।

ਦਲੀਪ-ਇਸਨੂੰ ਛਡਣਾ ਨਹੀਂ ਤਾਂ ਹੋਰ ਕੀ ਕਹਿੰਦੇ ਹਨ? ਦੋ ਦੋ ਮਹੀਨੇ ਤਕ ਗੁੰਮ ਰਹਿਣਾ ਤੇ ਮਾਲਕ ਨੂੰ ਮੂੰਹ ਤਕ ਨ ਦਿਖਾਉਣਾ ਏਸੇ ਨੂੰ ਨੌਕਰੀ ਕਹਿੰਦੇ ਹਨ? ਆਪ ਹੀ ਦਸੋ ਕਿ ਹੁਣ ਉਹ ਕਿੰਨੇ ਮਹੀਨਿਆਂ ਪਿਛੋਂ ਆਯਾ ਸੀ? ਅਰ ਫੇਰ ਕੁਲ ਦੋ ਦਿਨ ਰਹਿਕੇ ਚਲਾ ਗਿਆ। ਉਸ ਪਸੋਂ ਤਾਂ ਉਸ ਦਾ ਇਸਤ੍ਰੀ ਹੀ ਚੰਗੀ ਹੈ ਜੋ ਅਪਣੇ ਮਾਲਕ (ਰਾਜਾ) ਰਣਧੀਰ ਸਿੰਘ ਦਾ ਸਾਥ ਨਹੀਂ ਛਡਦੀ।

ਇੰਦ੍ਰਦੇਵ-ਠੀਕ ਹੈ, ਪਰ ਉਸਨੇ ਆਪਣੀ ਥਾਂ ਰਣਧੀਰ

ਸਿੰਘ ਜੀ ਦੇ ਪਾਸ ਆਪਣਾ ਇਕ ਚੇਲਾ ਭੀ ਤਾਂ ਛਡ ਦਿਤਾ ਹੈ, ਇਸ ਦੇ ਬਿਨਾਂ ਰਣਧੀਰ ਸਿੰਘ ਜੀ ਨੂੰ ਜਦ ਓਸ ਦੀ ਲੋੜ ਪੈਂਦੀ ਹੈ ਤਾਂ ਓਸੇ ਸ਼ਗਿਰਦ (ਚੇਲੇ) ਦੀ ਰਾਹੀਂ ਉਸ ਨੂੰ ਸਦ ਭੇਜਦੇ ਹਨ। ਅਜੇ ਹੁਣ ਹੀ ਵੇਖੋ ਉਸਨੇ ਕੇਹੇ ੨ ਬਹਾਦਰੀ ਦੇ ਕੰਮ ਕੀਤੇ ਹਨ।

ਦਲੀਪ--ਜੀ ਇਹ ਤਾਂ ਮੈਂ ਆਪ ਹੀ ਕਹਿ ਰਿਹਾ ਹਾਂ ਕਿ ਓਹ ਬੜਾ ਚੰਗਾ ਏਯਾਰ ਹੈ,ਉਸਦੇ ਸਾਰੇ ਕੰਮ ਚੰਗੇ ਹੁੰਦੇ ਨੇ ਪਰ ਏਥੇ ਤਾਂ ਉਸਦੀ ਈਮਾਨਦਾਰੀ ਦੀ ਚਰਚਾ ਹੋ ਰਹੀ ਹੈ।

ਇੰਦ੍ਰਦੇਵ-( ਹੌਲੀ ਜੇਹੀ ) ਹਾਂ, ਓਹ ਲਾਲਚੀ ਤਾਂ ਜ਼ਰੂਰ ਹੈ, ਪਰ ਅਜੇ ਨਵੀਂ ਜਵਾਨੀ ਹੈ ਸੰਭਵ ਹੈ ਕਿ ਅਗੇ ਚਲਕੇ ਸੁਧਰ ਜਾਵੇ।

ਦਲੀਪਸ਼ਾਹ-(ਹਸਕੇ) ਜੀ ਹਾਂ, ਗੱਲ ਤਾਂ ਇਹ ਹੈ ਕਿ ਓਹ ਦੁਸ਼ਟ ਤੁਹਾਡੇ ਸਾਹਮਣੇ ਸਵਾਂਗ ਰਚਕੇ ਦਸ ਦੇਂਦਾ ਹੈ ਅਰ ਦਇਆ ਰਾਮ ਜੀ ਦੇ ਮਾਮਲੇ ਤੇ ਉਦਾਸੀ ਵਿਖਾਕੇ ਆਪ ਨੂੰ ਆਖ ਦੇਂਦਾ ਹੈ ਕਿ ਮੈਂ ਤਾਂ ਹੁਣ ਸੰਸਾਰ ਤੋਂ ਉਪਰਾਮ ਹੋ ਗਿਆ ਹਾਂ, ਪਰ ਮੈਂ ਇਸ ਗੱਲ ਨੂੰ ਕਦੇ ਨਹੀਂ ਮੰਨਦਾ ਸ਼ਾਇਦ ਓਸਦੀ ਇਹ ਗਲ ਸਚੀ ਹੋਵੇ ਕਿ ਦਇਆ ਰਾਮ ਵਾਲੇ ਮਾਮਲੇ ਵਿਚ ਓਸਨੇ ਧੋਖਾ ਖਾਧਾ ਹੋਵੇ।

ਇੰਦ੍ਰਦੇਵ-ਭਾਈ! ਉਸਦੀ ਇਹ ਗਲ ਤਾਂ ਜ਼ਰੂਰ ਸਚੀ ਹੈ। ਓਹ ਜਾਣ ਬੁਝਕ ਦਇਆ ਰਾਮ ਨੂੰ ਕਦੇ ਨਹੀਂ ਮਾਰ ਸਕਦਾ।

ਦਲੀਪ-ਜੀ ਹਾਂ ਮੈਂ ਭੀ ਏਹੋ ਕਹਿੰਦਾ ਹਾਂ, ਪਰ ਆਪ ਨੇ ਵੇਖਣਾ ਹੈ ਕਿ ਓਹ ਕੁਛ ਦਿਨਾਂ ਤਕ ਤੁਹਾਡੇ ਅਤੇ ਮੇਰੇ ਉਪਰ ਭੀ

ਸਫਾਈ ਦਾ ਹੱਥ ਫੇਰੇਗਾ। ਆਪਦੇ ਉਪਰ ਭਾਵੇਂ ਕੁਛ ਕ੍ਰਿਪਾ ਕਰ ਜਾਵੇ, ਕਿਉਂਕਿ ਓਹ ਆਪ ਤੋਂ ਡਰਦਾ ਹੈ ਅਰ ਉਸ ਨੂੰ ਨਿਸਚਾ ਹੈ ਕਿ ਆਪ ਹੁਸ਼ਿਆਰੀ ਵਿਚ ਉਸਤੋਂ ਕੁਛ ਘੱਟ ਨਹੀਂ ਹੋ।

ਇੰਦ੍ਰਦੇਵ- ਜੀ, ਮੱਗੋ ਨੇ ਜੇਹਾ ਕਰੇਗਾ ਤੇਹਾ ਭਰੇਗਾ, ਪਰ ਇਸ ਵੇਲੇ ਤਾਂ ਓਹ ਮੇਰਾ ਜਾਂ ਤੁਹਾਡਾ ਕਿਸੇ ਦਾ ਭੀ ਦੋਸ਼ੀ ਨਹੀਂ ਹੈ।

ਦਲੀਪ-(ਹੱਸਕੇ, ਹੌਲੀ ਜੇਹੀ) ਤਾਂ ਕਿਉਂ ਆਪ ਨੇ ਉਸ ਵਿਚਾਰੇ ਦੇ ਪਿਛੇ ਜਮਨਾਂ ਤੇ ਸੁਰਸਤੀ ਨੂੰ ਪਾ ਦਿਤਾ ਹੈ?

ਇੰਦ੍ਰਦੇਵ-ਕੇਵਲ ਉਨ੍ਹਾਂ ਦੋਹਾਂ ਦਾ ਪ੍ਰਣ ਪੂਰਾ ਕਰਨ ਪਿਛੇ ਮੈਂ ਇਹ ਕਾਰਰਵਾਈ ਕੀਤੀ ਹੈ, ਨਹੀਂ ਤਾਂ ਓਹ ਵਿਚਾਰੀਆਂ ਕੁੜੀਆਂ ਉਸਦਾ ਕੀ ਵਿਗਾੜ ਸਕਦੀਆਂ ਹਨ?

ਦਲੀਪ-ਤਾਂ ਆਪ ਉਨ੍ਹਾਂ ਕੁੜੀਆਂ ਨਾਲ ਧੋਖਾ ਕਰ ਰਹੇ ਹੋ, ਸੱਚੇ ਦਿਲੋਂ ਉਨ੍ਹਾਂ ਦੀ ਸਹਾਇਤਾ ਨਹੀਂ ਕਰਦੇ।

ਇੰਦ੍ਰਦੇਵ-(ਹੌਲੀ ਜੇਹੀ) ਨਹੀਂ ਨਹੀਂ ਮੈਂ ਜ਼ਰੂਰ ਉਨ੍ਹਾਂ ਦੀ ਸਹਾਇਤਾ ਕਰਦਾ ਹਾਂ, ਪਰ ਮੇਰੀ ਇੱਛਾ ਏਹੋ ਹੈ ਕਿ ਗਦਾਧਰ ਸਿੰਘ ਮਾਰਿਆ ਨ ਜਾਵੇ ਅਰ ਉਨ੍ਹਾਂ ਦੋਹਾਂ ਕੁੜੀਆਂ ਦੀ ਅਭਿਲਾਸ਼ਾ ਭੀ ਪੂਰੀ ਹੋ ਜਾਵੇ।

ਦਲੀਪ-ਪਰ ਇਹ ਇਕ ਅਨੋਖੀ ਗਲ ਹੈ, ਖਰਬੂਜ਼ਾ ਭੀ ਖਾਈਏ ਤੇ ਚੀਤਿਆ ਭੀ ਨ ਜਾਏ? ਮੈਂ ਸਮਝਦਾ ਹਾਂ ਕਿ ਇਕ ਨ ਇਕ ਦਿਨ ਓਹ ਜ਼ਰੂਰ ਜਮਨਾ ਤੇ ਸੁਰਸਤੀ ਨੂੰ ਮਾਰ ਸੁਟੇਗਾ।

ਇੰਦ੍ਰਦੇਵ-ਨਹੀਂ, ਅਜੇਹਾ ਨਹੀਂ ਕਰੇਗਾ।

ਦਲੀਪ-ਤੁਸੀਂ ਤਾਂ ਨਿਰੇ ਸਿਧੇ ਹੋ, ਏਤਨੇ ਵਡੇ ਐਯਾਰ ਹੋਕੇ

ਧੋਖਾ ਖਾ ਰਹੇ ਹੋ, ਪਰ ਇਸ ਵਿਚ ਆਪ ਦਾ ਭੀ ਕੋਈ ਦੋਸ਼ ਨਹੀਂ, ਪ੍ਰਮਾਤਮਾਂ ਨੇ ਤੁਹਾਡਾ ਮਨ ਹੀ ਅਜੇਹਾ ਨਰਮ ਬਨਾਇਆ ਹੈ ਜੋ ਕਿਸੇ ਦੀ ਬੁਰਿਆਈ ਵਲ ਧਿਆਨ ਨਹੀਂ ਦੇਂਦਾ। ਭਾਈ ਸਾਹਿਬ! ਮੈਂ ਤਾਂ ਸਦਾ ਉਸ ਵਲੋਂ ਚੌਕੰਨਾ ਰਹਿੰਦਾ ਹਾਂ, ਇਸ ਤੋਂ ਆਪ ਇਹ ਨ ਸਮਝਣਾ ਕਿ ਮੈਂ ਉਸ ਦਾ ਵੈਰੀ ਹਾਂ। ਆਪ ਦੀ ਤਰਾਂ ਮੈਂ ਭੀ ਇਹ ਚਾਹੁੰਦਾ ਹਾਂ ਕਿ ਓਹ ਕਿਸੇ ਚੰਗੇ ਢੰਗ ਆ ਜਾਵੇ, ਪਰ ਇਸ ਦੀ ਆਸ਼ਾ ਨਹੀਂ। ਹਛਾ ਇਹ ਦਸੋ ਕਿ ਜਮਨਾਂ ਤੇ ਸੁਰਸਤੀ ਅੱਜ ਕਲ ਕੀ ਕਰ ਰਹੀਆਂ ਹਨ?

ਇੰਦ੍ਰਦੇਵ—ਬਸ ਗਦਾਧਰ ਸਿੰਘ ਦੇ ਪਿੱਛੇ ਪਈਆਂ ਹੋਈਆਂ ਹਨ। ਕਈ ਦਿਨ ਹੋਗਏ ਹਨ ਕਿ ਉਸਨੂੰ ਫੜ ਭੀ ਲਿਆ ਸੀ, ਪਰ ਜ਼ਰਾ ਡਰਾ ਧਮਕਾ ਕੇ ਛਡ ਦਿਤਾ, ਕਿਉਂਕਿ ਮੈਂ ਉਨ੍ਹਾਂ ਨੂੰ ਹਛੀ ਤਰਾਂ ਸਮਝਾ ਦਿਤਾ ਸੀ ਕਿ ਵੈਰੀ ਨੂੰ ਦੁਖ ਦੇਕੇ ਬਦਲਾ ਲੈਣਾ ਚਾਹੀਦਾ ਹੈ ਨ ਕਿ ਜਾਨੋਂ ਮਾਰਕੇ। ਉਹ ਵਿਚਾਰੀਆਂ ਤਾਂ ਮੇਰੀ ਗੱਲ ਮਨ ਜਾਣਗੀਆਂ, ਪਰ ਗਦਾਧਰ ਸਿੰਘ ਵਲੋਂ ਡਰਦਾ ਹਾਂ ਕਿ ਕਿਤੇ ਉਹੋ ਹੀ ਨ ਇਨ੍ਹਾਂ ਦੋਹਾਂ ਦੀ ਸਫਾਈ ਕਰ ਦੇਵੇ।

ਦਲੀਪ—(ਮੁਸਕਰਾਕੇ) ਆਪ ਤਾਂ ਉਸ ਨੂੰ ਨੇਕ ਬਨਾ ਰਹੇ ਹੋ, ਉਸਤੇ ਭਰੋਸਾ ਭੀ ਕਰਦੇ ਹੋ, ਹੁਣੇ ਹੀ ਆਖ ਚੁਕੇ ਹੋ ਕਿ ਉਹ ਇਨ੍ਹਾਂ ਨਾਲ ਬੁਰਿਆਈ ਨਹੀਂ ਕਰੇਗਾ।

ਇੰਦ੍ਰਦੇਵ ਆਸ਼ਾ ਤਾਂ ਅਜੇਹੀ ਹੈ ਜੋ ਕੁਛ ਕਿ ਮੈਂ ਕਹਿ ਚੁਕਾਂ ਹਾਂ ਪਰ ਫੇਰ ਭੀ ਡਰਦਾ ਹਾਂ, ਕਿਉਂ ਕਿ ਅਜਕਲ ਓਸਦਾ ਰੰਗ ਢੰਗ ਠੀਕ ਨਹੀਂ।

ਦਲੀਪ ਆਪ ਤਾਂ ਦੋ ਤਰਫੀ ਚਾਲ ਚਲ ਰਹੇ ਹੋ।

ਇੰਦਰਦੇਵ-ਮਿੱਤ੍ਰ ਜੀ ! ਇਹ ਗੱਲ ਨਹੀਂ, ਮੈਂ ਚੰਗੀਤਰਾਂ ਇਹ ਗੱਲ ਜਾਣਦਾ ਹਾਂ ਕਿ ਅਜ ਕਲ ਓਹ ਵਿਗੜਿਆ ਹੋਇਆ ਹੈ, ਪਰ ਮੈਂ ਓਸਨੂੰ ਸੁਧਾਰਨਾ ਚਾਹੁੰਦਾ ਹਾਂ, ਮੇਰਾ ਵਿਚਾਰ ਹੈ ਕਿ ਦੁਖ ਭੋਗਕੇ ਓਹ ਸੁਧਰ ਸਕਦਾ ਹੈ। ਜੇ ਓਸਦੀ ਤਾੜਨਾ ਕੀਤੀ ਜਾਵੇ ਤਾਂ ਅਚੰਭਾ ਨਹੀਂ ਕਿ ਓਹ ਸੁਧਰ ਜਾਵੇ।

ਦਲੀਪ-ਤਾਂ ਕੀ ਵਿਚਾਰੀ ਜਮਨਾ ਤੇ ਸੁਰਸਤੀ ਦੇ ਹੱਥੋਂ ਓਸਦੀ ਤਾੜਨਾ ਕਰਾਵੋਗੇ ?

ਇੰਦਰਦੇਵ-ਨਹੀਂ, ਨਹੀਂ, ਓਹ ਵਿਚਾਰੀਆਂ ਭਲਾ ਕੀ ਕਰ ਸਕਦੀਆਂ ਹਨ ? ਮੈਂ ਅੱਜ ਆਪ ਪਾਸ ਇਸੇ ਲਈ ਆਇਆ ਹਾਂ ਕਿ ਆਪ ਤੋਂ ਇਸ ਕੰਮ ਵਿਚ ਕੁਛ ਸਹਾਇਤਾ ਲਵਾਂ।

ਦਲੀਪ-ਓਹ ਕੀ ? ਮੈਂ ਆਪ ਦੇ ਵਾਸਤੇ ਹਰ ਤਰਾਂ ਤਿਆਰ ਹਾਂ।

ਇੰਦਰਦੇਵ-ਆਪ ਜਾਣਦੇ ਹੀ ਹੋ ਕਿ ਮੈਂ ਆਪਣੀ ਥਾਂ ਕਿਸੇ ਤਰਾਂ ਨਹੀਂ ਛੱਡ ਸਕਦਾ।

ਦਲੀਪ-ਠੀਕ ਹੈ।

ਇੰਦਰਦੇਵ-ਸੋ ਮੈਂ ਚਾਹੁੰਦਾ ਹਾਂ ਕਿ ਆਪ ਕੁਛ ਦਿਨ ਉਨ੍ਹਾਂ ਕੁੜੀਆਂ ਪਾਸ ਰਹਿਕੇ ਉਨ੍ਹਾਂ ਦੀ ਸਹਾਇਤਾ ਕਰੋ, ਪਰ ਮੈਂ ਦੇਖਦਾ ਹਾਂ ਕਿ ਆਪ ਗਦਾਧਰ ਸਿੰਘ ਉਪਰ ਬਹੁਤ ਕ੍ਰੋਧਿਤ ਹੋ, ਮੈਂ ਇਹ ਨਹੀਂ ਚਾਹੁੰਦਾ ਕਿ ਓਹ ਜਾਨੋਂ ਮਾਰਿਆ ਜਾਵੇ।

ਦਲੀਪ–ਤਾਂ ਕੀ ਆਪ ਸਮਝਦੇ ਹੋ ਕਿ ਮੈਂ ਆਪ ਦੀ ਇੱਛਾ ਦੇ ਵਿਰੁਧ ਚੱਲਾਂਗਾ ?

ਇੰਦ੍ਰ–ਨਹੀਂ ਨਹੀਂ, ਇਸਦਾ ਤਾਂ ਮੈਨੂੰ ਕਦੇ ਭੀ ਵਿਚਾਰ ਨਹੀਂ ਹੋ ਸਕਦਾ, ਪਰ ਮੈਂ ਇਹ ਸੋਚਦਾ ਹਾਂ ਕਿ ਕਿਤੇ ਇਹ ਗੱਲ ਆਪ ਦੀ ਇਛਾ ਦੇ ਵਿਰੁਧ ਨ ਹੋਵੇ।

ਦਲੀਪ–ਭਾਵੇਂ ਕੁਛ ਹੋਵੇ, ਪਰ ਮੈਂ ਆਪਦੀ ਗੱਲ ਕਦੀ ਨਹੀਂ ਟਾਲ ਸਕਦਾ। ਇਸਦੇ ਬਿਨਾਂ ਆਪ ਜਾਣਦੇ ਹੋ ਕਿ ਓਹ ਮੇਰਾ ਸਾਕ ਭੀ ਹੈ, ਉਸਦੀ ਇਸਤ੍ਰੀ ਹੈ ਤਾਂ ਮੇਰੀ ਸਾਲੀ, ਪਰ ਮੈਂ ਉਸਨੂੰ ਆਪਣੀ ਭੈਣ ਸਮਾਨ ਮੰਨਦਾ ਹਾਂ ਅਰ ਪਿਆਰ ਕਰਦਾ ਹਾਂ, ਅਜੇਹੀ ਦਸ਼ਾ ਵਿਚ ਮੈਂ ਨਹੀਂ ਚਾਹੁੰਦਾ ਕਿ ਗਦਾਧਰ ਸਿੰਘ ਮਾਰਿਆ ਜਾਵੇ ਅਰ ਉਸਦੀ ਇਸਤ੍ਰੀ ਵਿਧਵਾ ਹੋਕੇ ਮੇਰੀਆਂ ਅੱਖਾਂ ਦੇ ਸਾਹਮਣੇ ਆਵੇ, ਪਰ ਜੋ ਅਸਲ ਗੱਲ ਹੈ ਓਹ ਜ਼ਰੂਰ ਆਖੀ ਜਾਂਦੀ ਹੈ।

ਇੰਦ੍ਰਦੇਵ–ਠੀਕ ਹੈ, ਗਦਾਧਰ ਸਿੰਘ ਆਪਣੇ ਪੈਰੀਂ ਆਪ ਕੁਹਾੜਾ ਮਾਰ ਰਿਹਾ ਹੈ। ਅੱਛਾ, ਜੇਹਾ ਕਰੇਗਾ ਤੇਹਾ ਭਰੇਗਾ, ਅਸੀਂ ਜਿੱਥੋਂ ਤੱਕ ਹੋਸਕੇਗਾ ਉਸਨੂੰ ਸੁਧਾਰਨ ਦਾ ਯਤਨ ਕਰਾਂਗੇ, ਅਗੇ ਜੋ ਈਸ਼੍ਵਰ ਦੀ ਰਜਾ।

ਦਲੀਪ–ਅੱਛਾ ਹੁਣ ਆਪ ਜੋ ਕੰਮ ਮੇਰੇ ਸਪੁਰਦ ਕਰਦੇ ਹੋ ਓਹ ਦੱਸੋ।

ਇੰਦ੍ਰਦੇਵ–ਮੈਂ ਚਾਹੁੰਦਾ ਹਾਂ ਕਿ ਆਪ ਕੁਛ ਦਿਨ ਤੱਕ ਉਨ੍ਹਾਂ ਕੁੜੀਆਂ ਦੇ ਪਾਸ ਰਹਿਕੇ ਉਨ੍ਹਾਂ ਦੀ ਸਹਾਇਤਾ ਕਰੋ, ਪਰ ਇਸਤਰਾਂ ਨਹੀਂ ਕਿ ਜੋ ਕੁਛ ਕਹਿੰਦੀਆਂ ਜਾਣ ਆਪ ਕਰੀ ਜਾਓ।

ਦਲੀਪ-ਫੇਰ ਕਿਸਤਰਾਂ ਕਰਾਂ ?

ਇੰਦ੍ਰਦੇਵ-ਇਸਤਰਾਂ ਕਿ ਓਹ ਹੋਵੇਂ ਜਿਸਤਰਾਂ ਚਾਹੁਣ ਆਪ ਕੰਮ ਕਰਕੇ ਆਪਣਾ ਹੌਸਲਾ ਪੂਰਾ ਕਰਨ, ਅਰ ਇਹੋ ਉਨ੍ਹਾਂ ਦੀ ਇੱਛਾ ਭੀ ਹੈ, ਪਰ ਜਦ ਕਦੀ ਓਹ ਧੋਖਾ ਖਾ ਜਾਣ ਜਾਂ ਕਿਸੇ ਵਿਪਤਾ ਵਿਚ ਫਸ ਜਾਣ ਆਪ ਉਨ੍ਹਾਂ ਦੀ ਸਹਾਇਤਾ ਕਰੋ।

ਦਲੀਪ-ਇਹ ਕੰਮ ਬੜਾ ਔਖਾ ਹੈ।

ਇੰਦ੍ਰਦੇਵ-ਠੀਕ ਔਖਾ ਹੈ ਤੇ ਆਪ ਦੇ ਬਿਨਾਂ ਹੋਰ ਕੋਈ ਇਸਨੂੰ ਕਰ ਭੀ ਨਹੀਂ ਸਕਦਾ।

ਦਲੀਪ-(ਕੁਛ ਸੋਚਕੇ) ਬਹੁਤ ਹੱਛਾ ਮੈਂ ਤਿਆਰ ਹਾਂ

ਇੰਦ੍ਰਦੇਵ-ਤਾਂ ਸਬ ਅੱਜ ਹੀ ਮੇਰੇ ਨਾਲ ਤੁਰ ਪਵੋ, ਮੈਂ ਓਨਾਂ ਦੋਹਾਂ ਨੂੰ ਤੁਹਾਡੇ ਸਪੁਰਦ ਕਰ ਦੇਵਾਂ ਤੇ ਉਸ ਘਾਟੀ ਦੇ ਭੇਤ ਸਮਝਾ ਦੇਵਾਂ ਤੇ ਹੋਰ ਭੀ ਜੋ ਕੁਛ ਮੈਂ ਕਰ ਚੁੱਕਾ ਹਾਂ ਦੱਸ ਦੇਵਾਂ।

ਦਲੀਪ-ਜਦੋਂ ਆਪ ਦੀ ਮਰਜੀ ਹੋਵੇ ਚੱਲੋ, (ਫਾਟਕ ਵਲ ਦੇਖਕੇ) ਦੇਖੋ ਔਹ ਗੁਲਾਬ ਸਿੰਘ ਆ ਰਿਹਾ ਹੈ, ਇਸਨੂੰ ਚੁਨਾਰੋਂ ਕਿਸਤਰਾਂ ਛੁੱਟੀ ਮਿਲੀ ?

ਇੰਦ੍ਰਦੇਵ-ਇਸਦਾ ਹਾਲ ਆਪ ਨੂੰ ਮਲੂਮ ਨਹੀਂ, ਮੈਂ ਸਭ ਸੁਣ ਚੁੱਕਾ ਹਾਂ, ਮੈਂ ਹੁਣ ਆਪਨੂੰ ਦਸਣ ਹੀ ਲਗਾ ਸੀ, ਕਿਉਂਕਿ ਇੰਦ੍ਰਮਤੀ ਭੀ ਜਮਨਾ ਤੇ ਸੁਰਸਤੀ ਦੇ ਪਾਸ ਪਹੁੰਚ ਗਈ ਹੈ। ਪਰ ਹੁਣ ਦਸਣ ਦੀ ਕੋਈ ਲੋੜ ਨਹੀਂ, ਗੁਲਾਬ ਸਿੰਘ ਦੇ ਮੂੰਹੋਂ ਸਭ ਕੁਛ ਸੁਣ ਲੈਣਾ, ਸ਼ਾਇਦ ਓਹ ਆਪ ਭੀ ਏਸੇ ਹੀ ਵਾਸਤੇ ਆਇਆ ਹੈ।

ਦਲੀਪ—ਸ਼ਿਵਦੱਤ ਭੀ ਅੱਜ ਕਲ ਨਵਾਂ ਨਵਾਂ ਰਾਜ ਹੱਥ ਆਉਣ ਕਰਕੇ ਅੰਨ੍ਹਾ ਹੋ ਗਿਆ ਹੈ।

ਇੰਦ੍ਰਦੇਵ—ਹੈ ਤਾਂ ਇਹੋ ਗੱਲ।

ਇਤਨੇ ਨੂੰ ਦਰਬਾਨ ਨੇ ਆਕੇ ਗੁਲਾਬ ਸਿੰਘ ਦੇ ਆਉਣ ਦੀ ਖਬਰ ਦਿੱਤੀ ਤੇ ਉਸਨੂੰ ਲੈ ਆਉਣ ਦੀ ਆਗਿਆ ਮਿਲਨ ਤੇ ਚਲਾ ਗਿਆ, ਥੋੜਾ ਚਿਰ ਪਿਛੋਂ ਗੁਲਾਬ ਸਿੰਘ ਆ ਪਹੁੰਚਾ, ਉਸਨੇ ਬੜੇ ਸਤਿਕਾਰ ਨਾਲ ਇੰਦ੍ਰਦੇਵ ਨੂੰ ਪ੍ਰਨਾਮ ਕੀਤਾ ਅਰ ਫਿਰ ਦਲੀਪ ਸ਼ਾਹ ਨੂੰ ਮਿਲਿਆ।

ਗੁਲਾਬ ਸਿੰਘ ਇਕ ਕੁਰਸੀ ਤੇ ਬੈਠ ਗਿਆ ਤੇ ਇਸਤਰਾਂ ਗੱਲ ਬਾਤ ਹੋਣ ਲਗ ਪਈ:—

ਦਲੀਪ—ਸੁਣਾਓ ਗੁਲਾਬ ਸਿੰਘ ਜੀ ਐਤਕੀ ਤਾਂ ਬੜੇ ਚਿਰਾਂ ਪਿਛੋਂ ਮਿਲੇ ਹੋ ਸੁਖ ਤਾਂ ਹੈ ?

ਗੁਲਾਬ—ਜੀ ਸੁਖ ਤਾਂ ਨਹੀਂ, ਏਸੇ ਹੀ ਵਾਸਤੇ ਮੈਨੂੰ ਚੁਨਾਰ ਗੜ੍ਹ ਛਡਕੇ ਨਸਣਾ ਪਿਆ ਹੈ।

ਦਲੀਪ—ਕੀ ਆਪਨੇ ਮਹਾਰਾਜ ਸ਼ਿਵਦੱਤ ਦੀ ਨੌਕਰੀ ਛੱਡ ਦਿੱਤੀ ਹੈ ।

ਗੁਲਾਬ—ਹਾਂ, ਲਾਚਾਰ ਹੋਕੇ ਮੈਨੂੰ ਅਜੇਹਾ ਕਰਨਾ ਪਿਆ ਹੈ ਕਿਉਂਕਿ ਮੈਂ ਪ੍ਰਭਾਕਰ ਸਿੰਘ ਜੀ ਦੇ ਨਾਲ ਕੋਈ ਅਯੋਗ ਵਰਤਾਓ ਨਹੀਂ ਕਰ ਸਕਦਾ ਸੀ।

ਦਲੀਪ—ਪ੍ਰਭਾਕਰ ਸਿੰਘ ਜੀ ਤਾਂ ਓਥੇ ਸੈਨਾਪਤੀ ਦਾ ਕੰਮ ਕਰਦੇ ਸਨ ।

ਗੁਲਾਬ—ਜੀ ਹਾਂ, ਪਰ ਮਹਾਰਾਜ ਨੇ ਉਨ੍ਹਾਂ ਦੇ ਨਾਲ ਬਹੁਤ ਹੀ ਖੋਟਾ ਵਰਤਾਓ ਕੀਤਾ ਹੈ, ਉਨ੍ਹਾਂ ਦੀ ਇਸਤ੍ਰੀ

ਇੰਦ੍ਰਮਤੀ ਤੇ ਮਹਾਰਾਜ ਮੋਹਿਤ ਹੋ ਗਏ ਅਰ ਬੜੀਆਂ ਚ ਚਾਲਬਾਜ਼ੀਆਂ ਨਾਲ ਉਸਨੂੰ ਆਪਣੇ ਘਰ ਸਦ ਲਿਆ। ਜਦ ਉਹ ਕਿਸੇਤਰਾਂ ਨ ਮੰਨੀ ਅਰ ਮਰਨ ਮਾਰਨ ਨੂੰ ਤਿਆਰ ਹੋ ਗਈ ਤਾਂ ਲਾਚਾਰ ਹੋਕੇ ਉਸਨੂੰ ਮਹਲ ਦੇ ਅੰਦਰ ਕੈਦ ਕਰ ਦਿਤਾ ਤੇ ਪ੍ਰਭਾਕਰ ਸਿੰਘ ਨੂੰ ਮਾਰਨ ਦਾ ਯਤਨ ਕਰਨ ਲਗੇ ਤਾਂਕਿ ਨਿਸ਼ਚਿੰਤ ਹੋਕੇ ਇੰਦ੍ਰਮਤੀ ਨੂੰ ਕਾਬੂ ਕਰ ਸਕੇ, ਪ੍ਰੰਤੂ ਪ੍ਰਭਾਕਰ ਸਿੰਘ ਨੂੰ ਇਸ ਗਲ ਦਾ ਪਤਾ ਲਗ ਗਿਆ ਅਰ ਉਹ ਮਹਲ ਵਿੱਚ ਜਾਕੇ ਬੜੀ ਬਹਾਦਰੀ ਨਾਲ ਉਸਨੂੰ ਛੁਡਾ ਲਿਆਏ, ਪ੍ਰੰਤੂ ਸ਼ਿਵਦਤ ਦਾ ਟਾਕਰਾ ਨਹੀਂ ਕਰ ਸਕਦੇ ਸਨ, ਇਸ ਲਈ ਆਪਣੀ ਇਸਤ੍ਰੀਨੂੰ ਨਾਲ ਲੈਕੇ ਨਸ ਗਏ, ਇਸਦੇ ਪਿਛੋਂ ਸ਼ਿਵਦਤ ਨੇ ਉਨ੍ਹਾਂਨੂੰ ਫੜਨ ਲਈ ਮੈਨੂੰ ਨੀਯਤ ਕੀਤਾ, ਮੈਂ ਇਸ ਗਲ ਨੂੰ ਬੜਾ ਚੰਗਾ ਸਮਾਂ ਸਮਝਿਆ ਤੇ ਕਈ ਆਦਮੀ ਨਾਲ ਲੈ ਕੇ ਉਨ੍ਹਾਂ ਦੀ ਖੋਜ ਵਿੱਚ ਤੁਰ ਪਿਆ, ਛੇਕੜ ਉਹ ਮਿਲ ਪਏ, ਤਦ ਤੋਂ ਮੈਂ ਉਨ੍ਹਾਂ ਦੀ ਸੇਵਾ ਵਿਚ ਰਹਿਣ ਲਗ ਪਿਆ, ਕਿਉਂਕਿ ਉਨ੍ਹਾਂ ਦੇ ਵਡਿਆਂ ਨੇ ਜੋ ਕੁਛ ਭਲਿਆਈ ਮੇਰੇ ਨਾਲ ਕੀਤੀ ਹੋਈ ਹੈ ਮੈਂ ਉਹ ਕਦੇ ਨਹੀਂ ਭੁਲ ਸਕਦਾ। ਨੌਗੜ੍ਹ ਦੀ ਸਰਹਦ ਦੇ ਪਾਸ ਹੀ ਉਹ ਮਿਲ ਪਏ ਸਨ ਤੇ ਅਚਾਨਕ ਹੀ ਉਥੇ ਭੂਤ ਨਾਥ ਭੀ ਮਿਲ ਪਿਆ, ਮੈਂ ਭੂਤ ਨਾਥ ਤੋਂ ਸਹਾਇਤਾ ਮੰਗੀ ਤੇ ਉਹ ਸਹਾਇਤਾ ਕਰਨ ਨੂੰ ਤਿਆਰ ਹੋ ਪਿਆ ਅਰ ਸਾਨੂੰ ਆਪਣੇ ਡੇਰੇ ਲੈ ਗਿਆ, ਪਰੰਤੂ ਕਈ ਗਲਾਂ ਅਜੇਹੀਆਂ ਹੋ ਗਈਆਂ ਜਿਨਾਂ ਕਰਕੇ ਭੂਤਨਾਥ ਮਿਤ੍ਰਤਾ ਨੂੰ ਤਲਾਂ ਜੁਲੀ ਦੇਕੇ ਵੈਰੀ ਬਣ ਬੈਠਾ ਅਰ ਉਸਦੇ ਕਾਰਨ ਸਾਨੂੰ ਬਹੁਤ ਸਾਰਾ ਦੁਖ ਭੋਗਣਾ

ਪਿਆ, ਇਹ ਕਹਿਕੇ ਗੁਲਾਬ ਸਿੰਘ ਨੇ ਇੰਦ੍ਰਦੇਵ ਵੱਲ ਦੇਖਿਆ।

ਇੰਦ੍ਰਦੇਵ - ਹਾਂ, ਹਾਂ, ਗੁਲਾਬ ਸਿੰਘ! ਸਾਰੀ ਗੱਲ ਆਖਦੇ ਜਾਵੋ, ਦਲੀਪ ਸ਼ਾਹ ਤੋਂ ਕੋਈ ਲੁਕਵੀਂ ਗੱਲ ਨਹੀਂ।

ਗੁਲਾਬ--(ਹੱਥ ਜੋੜਕੇ) ਜੀ ਨਹੀਂ ਹੁਣ ਜੋ ਕੁਛ ਕਹਿਣਾ ਹੈ ਓਹ ਆਪ ਹੀ ਇਨ੍ਹਾਂ ਨੂੰ ਸਮਝਾ ਦੇਵੋ, ਮੈਂ ਡਰਦਾ ਹਾਂ ਕਿ ਸ਼ਾਇਦ ਮੇਰੇ ਮੂੰਹੋਂ ਕੋਈ ਅਜੇਹੀ ਗਲ ਨਿਕਲ ਜਾਵੇ ਜੋ ਆਪਦੀ ਮਰਜ਼ੀ ਦੇ ਉਲਟ ਹੋਵੇ।

ਇੰਦ੍ਰਦੇਵ--(ਮੁਸਕਰਾਕੇ) ਜੀ ਨਹੀਂ, ਗੁਲਾਬ ਸਿੰਘ ਮੈਂ ਤੈਨੂੰ ਚੰਗੀ ਤਰਾਂ ਜਾਣਦਾ ਹਾਂ ਤੂੰ ਬੜਾ ਹੀ ਨੇਕ ਤੇ ਸੱਜਨ ਆਦਮੀ ਹੈਂ, ਜਮਨਾ ਅਤੇ ਸੁਰਸਤੀ ਨੇ ਜੋ ਕੁਛ ਭੇਤ ਦੀਆਂ ਗਲਾਂ ਪ੍ਰਭਾਕਰ ਸਿੰਘ ਨੂੰ ਦਸੀਆਂ ਹਨ ਓਹ ਸਭ ਮੈਨੂੰ ਮਲੂਮ ਹੈ ਅਰ ਪ੍ਰਭਾਕਰਸਿੰਘਨੇ ਜੋ ਕੁਛਤੈਨੂੰ ਦਸਿਆ ਹੈ ਓਹ ਭੀ ਮੈਂ ਸਮਝ ਦਾ ਹਾਂ, ਸੋ ਤੂੰ ਜੋ ਕੁਛ ਕਹਿਣਾ ਹੈ ਨਿਧੜਕ ਹੋਕੇ ਆਖ।

ਗੁਲਾਬ--ਬਹੁਤ ਅੱਛਾ, ਮੈਂ ਸੰਖੇਪ ਵਿੱਚ ਹੀ ਸਭ ਕੁਛ ਦਸਦਾ ਹਾਂ. (ਦਲੀਪ ਸ਼ਾਹ ਨੂੰ) ਭੂਤ ਨਾਥ ਜਿਸ ਘਾਟੀ ਵਿਚ ਰਹਿੰਦਾ ਹੈ ਉਸਦੇ ਪਾਸ ਹੀ ਜਮਨਾ ਅਤੇ ਸੁਰਸਤੀ ਭੀ ਰਹਿੰਦੀਆਂ ਹਨ, ਓਹ ਕਿਸੇ ਢੰਗ ਨਾਲਪ੍ਰਭਾਕਰਸਿੰਘਨੂੰਆਪਣੇ ਘਰ ਲੈ ਗਈਆਂ। ਇਸਦੇ ਪਿਛੋਂ ਇੰਦੂਮਤੀਵੈਰੀਆਂ ਦੇ ਕਾਬੂ ਆ ਗਈ, ਉਸਨੂੰ ਭੀ ਦੋਵੇਂ ਭੈਣਾਂ ਛੁਡਾ ਲਿਆਈਆਂ, ਅਤੇ ਆਪਣੇ ਘਰ ਲੈ ਗਈਆਂ, ਤਦ ਤੋਂ ਇੰਦੂਮਤੀ ਉਨ੍ਹਾਂ ਦੇ ਪਾਸ ਹੀ ਰਹਿੰਦੀ ਹੈ। ਪ੍ਰਭਾਕਰ ਸਿੰਘ ਜੀ ਉਸ ਘਾਟੀ ਦੇ ਬਾਹਰ

ਆਏ ਤੇ ਮੈਨੂੰ ਮਿਲੇ, ਕਈ ਦਿਨਾਂ ਦੇ ਪਿਛੋਂ ਅਸੀਂ ਦੋਵੇਂ ਆਦਮੀ ਚੁਨਾਰ ਗੜ੍ਹ ਵੱਲ ਤੁਰ ਪਏ, ਇਸ ਲਈ ਕਿ ਕੁਝ ਸਿਪਾਹੀਆਂ ਦਾ ਪ੍ਰਬੰਧ ਕਰਕੇ ਵੈਰੀਆਂ ਤੋਂ ਬਦਲਾ ਲਈਏ, ਪ੍ਰੰਤੂ ਭੂਤ ਨਾਥ ਜਿਸਨੂੰ ਜਮਨਾ ਤੇ ਸੁਰਸਤੀ ਨੇ ਫੜਕੇ ਠੀਕ ਕੀਤਾ ਸੀ ਸਾਡਾ ਵੈਰੀ ਬਣ ਬੈਠਾ ਅਰ ਉਹ ਧੋਖਾ ਦੇਕੇ ਪ੍ਰਭਾਕਰ ਸਿੰਘ ਜੀ ਨੂੰ ਕੈਦ ਕਰਕੇ ਆਪਣੇ ਘਰ ਲੈ ਗਿਆ ਹੈ ਤੇ ਕਿਥੇ ਰੱਖਿਆ ਹੈ ਇਸਦਾ ਮੈਨੂੰ ਕੁਝ ਪਤਾ ਨਹੀਂ।

ਇਸਦੇ ਪਿਛੋਂ ਗੁਲਾਬ ਸਿੰਘ ਨੇ ਸੰਖੇਪ ਵਿਚ ਉਹ ਸਾਰੀ ਕਹਾਣੀ ਦਲੀਪ ਸ਼ਾਹ ਤੇ ਇੰਦਰ ਦੇਵ ਨੂੰ ਦੱਸੀ, ਇੰਦਰ ਦੇਵ ਨੂੰ ਅਜੇ ਤੱਕ ਪ੍ਰਭਾਕਰ ਸਿੰਘ ਦੇ ਫੜੇ ਜਾਣ ਦੀ ਖਬਰ ਨਹੀਂ ਸੀ, ਸੋ ਉਹਨਾਂ ਨੂੰ ਇਹ ਗੱਲ ਸੁਣਕੇ ਬੜਾ ਹੀ ਦੁਖ ਹੋਇਆ ਅਰ ਉਹਨਾਂ ਨੇ ਦਲੀਪ ਸ਼ਾਹ ਨੂੰ ਕਿਹਾ ਮਿੱਤ੍ਰ ਜੀ ਮੈਨੂੰ ਪ੍ਰਭਾਕਰ ਸਿੰਘ ਜੀ ਦੀ ਦਸ਼ਾ ਤੇ ਬੜਾ ਦੁਖ ਹੋ ਰਿਹਾ ਹੈ, ਭੂਤ ਨਾਥ ਨੇ ਇਹ ਕੰਮ ਚੰਗਾ ਨਹੀਂ ਕੀਤਾ, ਪਰ ਸੁਖ, ਕੋਈ ਚਿੰਤਾ ਨਹੀਂ, ਪ੍ਰਭਾਕਰ ਸਿੰਘ ਨੂੰ ਉਸਦੀ ਕੈਦੋਂ ਕੱਢ ਲਿਆਉਣਾ ਕੋਈ ਵੱਡੀ ਗੱਲ ਨਹੀਂ ਹੈ, ਸੋ ਹੁਣ ਤੁਸੀਂ ਤੁਰਨ ਦੀ ਤਿਆਰੀ ਕਰੋ, ਜਮਨਾ ਤੇ ਸੁਰਸਤੀ ਦੀ ਸਹਾਇਤਾ ਦੇ ਨਾਲ ਹੀ ਪ੍ਰਭਾਕਰ ਸਿੰਘ ਦੀ ਭੀ ਸਹਾਇਤਾ ਕਰੋ, ਮੈਂ ਆਪ ਤੁਹਾਡੇ ਨਾਲ ਚਲਕੇ ਪ੍ਰਭਾਕਰ ਸਿੰਘ ਨੂੰ ਕੈਦੋਂ ਛੁਡਾਵਾਂਗਾ।

ਇਹ ਕਹਿਕੇ ਇੰਦਰ ਦੇਵ ਦਲੀਪ ਸ਼ਾਹ ਨੂੰ ਇਕ ਕਮਰੇ ਦੇ ਅੰਦਰ ਲੈ ਗਿਆ ਅਰ ਅੱਧਾ ਘੰਟਾ ਭਰ ਇਕਾਂਤ

ਵਿਚ ਪਤਾ ਨਹੀਂ ਜੋ ਕੀਹ ਸਮਝਾਉਂਦਾ ਰਿਹਾ, ਇਸਦੇ ਪਿਛੋਂ ਬਾਹਰ ਆ ਫੇਰ ਗੁਲਾਬ ਸਿੰਘ ਨਾਲ ਗੱਲਾਂ ਕਰਨ ਲੱਗ ਪਏ।

## ਇੱਕੀਸਵਾਂ ਕਾਂਡ

ਭੂਤ ਨਾਥ ਜਦ ਬੂਹਾ ਬੰਦ ਹੋਣ ਕਰਕੇ ਆਪਣੀ ਘਾਟੀ ਵਿਚ ਨਹੀਂ ਜਾ ਸਕਿਆ ਸੀ ਤਾਂ ਉਹ ਪ੍ਰਭਾਕਰ ਸਿੰਘ ਨੂੰ ਇੱਕ ਹੋਰ ਥਾਂ ਤੇ ਲੈ ਗਿਆ ਸੀ ਤੇ ਓਥੇ ਰਖ-ਵਾਲੀ ਵਾਸਤੇ ਉਸਨੇ ਆਪਣੇ ਦੋ ਆਦਮੀ ਛੱਡ ਦਿਤੇ ਸਨ। ਹੁਣ ਜਦ ਭੂਤ ਨਾਥ ਸਾਧੂ ਦੀ ਕ੍ਰਿਪਾ ਨਾਲ ਆਪਣੀ ਮਨੋਹਰ ਘਾਟੀ ਵਿਚ ਚਲਾ ਗਿਆ, ਸੁਰੰਗ ਦਾ ਰਸਤਾ ਉਸਦੇ ਵਾਸਤੇ ਸਾਫ ਹੋ ਗਿਆ, ਬੂਹਾ ਖੋਹਲਨਾ ਤੇ ਬੰਦ ਕਰਨਾ ਉਸਨੂੰ ਮਲੂਮ ਹੋ ਗਿਆ ਤੇ ਉਸਦੇ ਨਾਲ ਹੀ ਅਣਗਿਣਤ ਧਨ ਦਾ ਮਾਲਕ ਬਣ ਬੈਠਾ ਤਾਂ ਉਸਦਾ ਹੌਂਸਲਾ ਅੱਗੇ ਨਾਲੋਂ ਕਈ ਸੌ ਗੁਣਾਂ ਵਧ ਗਿਆ, ਉਸਨੇ ਸੋਚਿਆ ਕਿ ਹੁਣ ਪ੍ਰਭਾਕਰ ਸਿੰਘ ਨੂੰ ਭੀ ਏਥੇ ਹੀ ਲਿਆਕੇ ਰੱਖੀਏ ਸੋ ਉਹ ਸਾਧੂ ਮਹਾਤਮਾਂ ਨੂੰ ਵਿਦਾ ਕਰਨ ਤੋਂ ਦੂਸਰੇ ਹੀ ਦਿਨ ਓਥੋਂ ਤੁਰ ਗਿਆ ਅਰ ਰਾਤ ਪੈਣ ਤੋਂ ਪਹਿਲਾਂ ਪਹਿਲਾਂ ਪ੍ਰਭਾਕਰ ਸਿੰਘ ਨੂੰ ਉਸ ਘਾਟੀ ਵਿਚ ਲੈ ਆਇਆ, ਉਸ ਵੇਲੇ ਪ੍ਰਭਾਕਰ ਸਿੰਘ ਬੇਹੋਸ਼ ਕੀਤਾ ਹੋਇਆ ਸੀ ਤੇ ਉਸਦੇ ਹੱਥਾਂ ਵਿਚ ਹਥਕੜੀ ਤੇ ਪੈਰਾਂ ਵਿਚ ਬੇੜੀ ਪਈ ਹੋਈ ਸੀ।

ਭੂਤ ਨਾਥ ਨੇ ਉਹਨਾਂ ਨੂੰ ਇਕ ਵੱਡੀ ਸਾਰੀ ਸਾਫ

ਸਿਲਾ ਤੇ ਰੱਖ ਦਿਤਾ, ਪੈਰਾਂ ਦੀ ਬੇੜੀ ਖੋਹਲ ਦਿਤੀ ਅਰ ਲਖਲਖਾ ਸੁੰਘਾਕੇ ਹੋਸ਼ ਵਿਚ ਲਿਆਂਦਾ । ਜਦ ਪ੍ਰਭਾਕਰ ਸਿੰਘ ਉਠਕੇ ਬੈਠ ਗਿਆ ਤਾਂ ਇਸ ਤਰਾਂ ਗੱਲਾਂ ਹੋਣ ਲੱਗ ਪਈਆਂ:—

ਪ੍ਰਭਾਕਰ—(ਚੌਹੀਂ ਪਾਸੀਂ ਵੇਖਕੇ) ਕੀਹ ਅਜੇ ਤੱਕ ਮੇਰੀ ਗਿਣਤੀ ਕੈਦੀਆਂ ਵਿਚ ਹੀ ਹੈ ? ਮੈਂ ਫੇਰ ਬੇਹੋਸ਼ ਕਰਕੇ ਇਸ ਘਾਟੀ ਵਿਚ ਕਿਉਂ ਲਿਆਂਦਾ ਗਿਆ ਹਾਂ ਅਰ ਤੂੰ ਕਿਉਂ ਨਹੀਂ ਦੱਸਦਾ ਕਿ ਇਸਤਰਾਂ ਦੁਖ ਦੇਣ ਤੋਂ ਤੇਰਾ ਕੀਹ ਪ੍ਰਯੋਜਨ ਹੈ ?

ਭੂਤ—ਪ੍ਰਭਾਕਰ ਸਿੰਘ ਜੀ ! ਤੁਸੀਂ ਚੰਗੀ ਤਰਾਂ ਜਾਣਦੇ ਹੋ ਕਿ ਏਯਾਰਾਂ ਨੂੰ ਕਹੇ ਛੋਟੇ ੨ ਕੰਮ ਵਾਸਤੇ ਵਡੇ ਵਡੇ ਜ਼ਿੰਮੇਵਾਰ ਆਦਮੀਆਂ ਨੂੰ ਦੁਖ ਦੇਣਾ ਪੈਂਦਾ ਹੈ, ਮੈਂ ਸੱਚ ਕਹਿੰਦਾ ਹਾਂ ਕਿ ਮੇਰਾ ਤੁਹਾਡੇ ਨਾਲ ਕੋਈ ਵੈਰ ਨਹੀਂ ਸੀ, ਸਗੋਂ ਮੈਂ ਹਰ ਤਰਾਂ ਤੁਹਾਡੀ ਸਹਾਇਤਾ ਲਈ ਤਿਆਰ ਹੋ ਗਿਆ ਸੀ । ਜੇ ਤੁਸੀਂ ਧੋਖਾ ਦੇਕੇ ਆਪਣਾ ਢੰਗ ਨ ਬਦਲਦੇ ਤਾਂ ਵੇਖਦੇ ਕਿ ਮੈਂ ਕਹੇ ਸੋਹਣੇ ਢੰਗ ਨਾਲ ਤੁਹਾਡੇ ਵੈਰੀਆਂ ਤੋਂ ਬਦਲਾ ਲੈਕੇ ਤੁਹਾਨੂੰ ਨਿਸਚਿੰਤ ਕਰ ਦੇਂਦਾ, ਪਰ ਸ਼ੋਕ ! ਕਿ ਤੁਸਾਂ ਵੈਰੀਆਂ ਨਾਲ ਮਿਲਕੇ ਮੈਨੂੰ ਧੋਖਾ ਦਿਤਾ ਅਰ ਗੁਲਾਬ ਸਿੰਘ ਜੋ ਮੇਰਾ ਸੱਜਨ ਸੀ ਉਸਨੂੰ ਭੀ ਮੇਰਾ ਵੈਰੀ ਕਰ ਦਿਤਾ ।

ਪ੍ਰਭਾਕਰ—ਮੈਂ ਤੇਰੇ ਕਿਸ ਵੈਰੀ ਨਾਲ ਮਿਲਕੇ ਤੇਰੀ ਹਾਨੀ ਕੀਤੀ ? ਸਾਫ ੨ ਕਿਉਂ ਨਹੀਂ ਦੱਸਦਾ ?

ਭੂਤ—ਕੀਹ ਤੁਸੀਂ ਨਹੀਂ ਜਾਣਦੇ ਜੋ ਸਾਫ ਸਾਫ

ਦੱਸਣ ਦੀ ਲੋੜ ਹੈ ? ਜਮਨਾ ਤੇ ਸੁਰਸਤੀ ਨੇ ਮੈਨੂੰ ਦੁਖ ਦੇਣ ਲਈ ਅਵਤਾਰ ਧਾਰਿਆ ਹੈ ਅਰ ਤੁਸੀਂ ਉਹਨਾਂ ਦੇ ਪੱਖਪਾਤੀ ਬਣ ਗਏ ਹੋ । ਉਹ ਤਾਂ ਭਲਾ ਇਸਤ੍ਰੀ ਜਾਤੀ ਹਨ, ਮੂਰਖ ਕਿਹਾ ਜਾ ਸਕਦਾ ਹੈ, ਪਰ ਤੁਸਾਂ ਉਹਨਾਂ ਦਾ ਭਰਮ ਕਿਉਂ ਨਹੀਂ ਨਵਿਰਤ ਕਰ ਦਿਤਾ ? ਅਤੇ ਕਿਉਂ ਨਹੀਂ ਸਮਝਾ ਦਿਤਾ ਕਿ ਭੂਤ ਨਾਥ ਨੇ ਦਇਆ ਰਾਮ ਨੂੰ ਕਦੇ ਨਹੀਂ ਮਾਰਿਆ, ਕਿਉਂਕਿ ਉਹ ਉਹਨਾਂ ਨਾਲ ਪ੍ਰੇਮ ਰੱਖਦਾ ਸੀ ਤੇ ਉਹਨਾਂ ਦਾ ਮਿਤਰ ਸੀ ।

ਪ੍ਰਭਾਕਰ-(ਹੱਸਕੇ) ਤੈਨੂੰ ਤਾਂ ਉਹ ਫੜਕੇ ਉਸ ਘਾਟੀ ਵਿਚ ਲੈ ਹੀ ਗਈਆਂ ਹਨ, ਫੇਰ ਤੂੰ ਕਿਉਂ ਨਹੀਂ ਉਹਨਾਂ ਦਾ ਭਰਮ ਦੂਰ ਕਰ ਦਿਤਾ ? ਤੂੰ ਏਯਾਰ ਅਖਵਾਉਂਦਾ ਹੈਂ ਅਰ ਹਰ ਤਰਾਂ ਦੀਆਂ ਗੱਲਾਂ ਬਨਾਉਣੀਆਂ ਜਾਣਦਾ ਹੈਂ ।

ਭੂਤ-ਮੈਨੂੰ ਤਾਂ ਉਹ ਆਪਣਾ ਅਪਰਾਧੀ ਸਮਝਦੀਆਂ ਹਨ, ਭਲਾ ਮੇਰੀ ਗੱਲ ਕਿਸਤਰਾਂ ਮੰਨਨ ਲੱਗੀਆਂ ਸਨ ?

ਪ੍ਰਭਾਕਰ-ਏਸੇ ਤਰਾਂ ਮੈਂ ਭੀ ਉਹਨਾਂ ਦਾ ਸਾਕ ਹੋਇਆ, ਮੈਂ ਉਹਨਾਂ ਦੀ ਇਛਾ ਦੇ ਵਿਰੁਧ ਕਿਸ ਤਰਾਂ ਕਰਾਂ ? ਤੂੰ ਜਾਣ ਅਰ ਉਹ ਜਾਨਣ ਮੈਨੂੰ ਇਹਨਾਂ ਗੱਲਾਂ ਨਾਲ ਕੀ ਪ੍ਰਯੋਜਨ ? ਵਿਚਾਰੀ ਇਸਤ੍ਰੀ ਜਾਤੀ ਅਬਲਾ ਕਹਾਉਂਦੀ ਹੈ ਅਰ ਤੂੰ ਇਤਨਾ ਨਾਮੀ ਏਯਾਰੀ ਹੋਕੇ ਫੇਰ ਇਸ ਛੋਟੀ ਜੇਹੀ ਗੱਲ ਵਾਸਤੇ ਮੈਥੋਂ ਸਹਾਇਤਾ ਮੰਗਦਾ ਹੈਂ ? ਅਰ ਚਾਹੁੰਦਾ ਹੈਂ ਕਿ ਮੈਂ ਆਪਣੇ ਇਕ ਅਜੇਹੇ ਸਾਕਾਂ ਨਾਲ ਬੁਰਾ ਕਰਾਂ ਜੋ

ਦਯਾ ਕਰਨ ਦੇ ਯੋਗ ਹਨ । ਤੈਨੂੰ ਸ਼ਰਮ ਨਹੀਂ ਆਉਂਦੀ, ਹਾਂ ਜੇ ਮੈਂ ਆਪ ਤੇਰੇ ਨਾਲ ਕੋਈ ਬੁਰਿਆਈ ਕਰਾਂ ਤਦ ਤੈਨੂੰ ਬਦਲਾ ਲੈਣਾ ਉਚਿਤ ਹੈ।

ਦੂਤ—(ਮੁਸਕਰਾਕੇ) ਸਤ ਬਚਨ, ਮਲੂਮ ਹੋ ਗਿਆ ਕਿ ਆਪ ਬੜੇ ਬੋਲਣ ਵਾਲੇ ਹੋ ਅਰ ਆਪ ਸਚ ਦੇ ਬਿਨਾਂ ਕਦੇ ਝੂਠ ਨਹੀਂ ਬੋਲਦੇ, ਚੰਗਾ ਇਨ੍ਹਾਂ ਗੱਲਾਂ ਨਾਲ ਕੋਈ ਪ੍ਰਯੋਜਨ ਨਹੀਂ, ਮੈਂ ਤੁਹਾਡੇ ਨਾਲ ਚਰਚਾ ਨਹੀਂ ਕਰਨੀ ਚਾਹੁੰਦਾ, ਜੋ ਕੁਛ ਮੈਂ ਪੁਛਦਾ ਹਾਂ ਉਸਦਾ ਸਾਫ ੨ ਉਤਰ ਦੇਵੋ ਨਹੀਂ ਤਾਂ ਤੁਹਾਡੇ ਵਾਸਤੇ ਚੰਗਾ ਨਹੀਂ ਹੋਵੇਗਾ।

ਪ੍ਰਭਾਕਰ—ਬਸ ਹੁਣ ਮੈਂ ਤੇਰੀ ਧਮਕੀ ਵਿਚ ਆਕੇ ਕਿਸੇ ਗੱਲ ਦਾ ਉਤਰ ਨਹੀਂ ਦੇ ਸਕਦਾ। ਨਰਮੀ ਨਾਲ ਪੁਛਦੋਂ ਤਾਂਭਾਵੇਂ ਕੁਛ ਉਤਰ ਦੇ ਭੀ ਦੇਂਦਾ। ਕਿਉਂਕਿ ਨ ਤਾਂ ਤੇਰੇ ਕਿਸੇ ਉਪਕਾਰ ਦਾ ਭਾਰ ਮੇਰੇ ਸਿਰ ਤੇ ਹੈ ਅਰ ਨ ਮੈਂ ਤੈਥੋਂ ਡਰਦਾ ਹਾਂ।

ਦੂਤ—ਅਜੇਹੀ ਦਸ਼ਾ ਵਿਚ ਭੀ ਤੁਸੀ ਮੈਥੋਂ ਨਹੀਂ ਡਰਦੇ ? ਦੇਖ ਰਹੇ ਹੋ ਕਿ ਤੁਹਾਡੇ ਸਭ ਸ਼ਸਤ੍ਰ ਖੋਹ ਲਏ ਗਏ ਹਨ, ਹਥਕੜੀ ਤੁਹਾਡੇ ਹਥਾਂ ਵਿਚ ਪਈ ਹੋਈ ਹੈ, ਤੁਸੀ ਹਰ ਤਰਾਂ ਬੇਵਸ ਤੇ ਨਿਰਬਲ ਹੋ ਰਹੇ ਹੋ।

ਮੇਰੇ ਵਰਗੇ ਛੋਕ੍ਰਿਆਂ ਵਾਸਤੇ ਇਹ ਚੀਜ਼ ਤੂੰ ਪਸੰਦ ਕੀਤੀ ਹੈ, ਇਹ ਤੇਰੀ ਭੁੱਲ ਹੈ, ਇਹ ਹਥਕੜੀ ਮੇਰੇ ਵਾਸਤੇ ਕੋਈ ਚੀਜ਼ ਨਹੀਂ। ਇਹ ਕਹਿਕੇ ਬਹਾਦੁਰ ਪ੍ਰਭਾਕਰ ਸਿੰਘ ਨੇ ਇਕ ਅਜੇਹਾ ਝਟਕਾ ਮਾਰਿਆ ਕਿ ਹਥਕੜੀ ਟੁਟਕੇ ਦੂਰ ਜਾ ਪਈ ਅਰ ਨਾਲ ਹੀ ਆਪਣੇ ਲੱਕ ਨਾਲੋਂ ਇਕ ਅਦ-

ਭੂਤ ਤਲਵਾਰ ਖਿੱਚਕੇ ਭੂਤ ਨਾਥ ਦੇ ਸਾਹਮਣੇ ਖਲੋ ਗਏ ਅਰ ਬੋਲੇ ਕਿ ਦਸ ਹੁਣ ਭੀ ਮੈਂ ਤੇਰਾ ਕੈਦੀ ਹਾਂ ?

ਪ੍ਰਭਾਕਰ ਸਿੰਘ ਦੇ ਲੱਕ ਨਾਲ ਇਕ ਅਜੇਹੀ ਤਲਵਾਰ ਸੀ ਜੋ ਲੱਕ ਦੇ ਨਾਲ ਪੇਟੀ ਵਾਂਗ ਬੰਨ੍ਹੀ ਜਾ ਸਕਦੀ ਸੀ, ਚਮੜੇ ਦਾ ਨਰਮ ਮਿਆਨ ਉਸਦੇ ਉਪਰ ਚੜ੍ਹਿਆ ਹੋਯਾ ਸੀ, ਪ੍ਰਭਾਕਰ ਸਿੰਘ ਨੇ ਉਸ ਦੇ ਉਪਰ ਕਪੜਾ ਵਲ਼ਕੇ ਧੋਤੀ ਦੇ ਅੰਦਰ ਕਮਰ ਬੰਦ ਨਾਲ ਬਧਾ ਹੋਯਾ ਸੀ, ਅਜੇ ਤਕ ਭੂਤਨਾਥ ਦੀ ਨਜ਼ਰ ਉਸਦੇ ਉਪਰ ਨਹੀਂ ਪਈ ਸੀ ਸਗੋਂ ਇਸ ਦਾ ਸੰਦੇਹ ਤਕ ਭੀ ਉਸਨੂੰ ਨਹੀਂ ਸੀ, ਇਹ ਤਲਿਸਮੀ ਤਲਵਾਰ ਬਿਮਲਾ ਨੇ ਪ੍ਰਭਾਕਰ ਸਿੰਘ ਨੂੰ ਦਿਤੀ ਸੀ। ਇੰਦ੍ਰ ਦੇਵ ਦਾ ਕਥਨ ਹੈ ਕਿ ਏਹੋ ਜਹੇ ਕਈ ਸ਼ਸਤ੍ਰ ਗੋਪਾਲ ਸਿੰਘ ਨੇ ਆਪਣੇ ਜ਼ਮਾਨਿਆਂ ਦੇ ਤਲਿਸਮ ਵਿਚੋਂ ਕਢਕੇ ਦਿਤੇ ਸਨ।

ਇਸ ਤਲਵਾਰ ਵਿਚ ਭੀ ਲਗ ਭਗ ਓਹੋ ਗੁਣ ਸਨ ਜੋ ਤਲਿਸਮੀ ਖੰਜਰ ਅਤੇ ਨੇਜ਼ੇ ਵਿਚ ਸਨ, ਇਨ੍ਹਾਂ ਦਾ ਹਾਲ ਚੰਦ੍ਰਕਾਂਤਾ ਸੰਤਤ ਵਿਚ ਲਿਖ ਆਏ ਹਾਂ। ਫਰਕ ਕੇਵਲ ਇਹੋ ਸੀ ਕਿ ਜਿਸ ਤਰਾਂ ਖੰਜਰ ਦੀ ਮੁਠ ਦੱਬਿਆਂ ਚਾਨਣਾ ਹੁੰਦਾ ਸੀ ਅਰ ਇਸ ਨਾਲ ਨਹੀਂ ਹੁੰਦਾ ਸੀ, ਅਰ ਨ ਇਸ ਨੂੰ ਛੋਹਣ ਨਾਲ ਕੋਈ ਬੇਹੋਸ਼ ਹੁੰਦਾ ਸੀ, ਪਰੰਤੂ ਇਸ ਦਾ ਘਾਉ ਲਗਣ ਨਾਲ ਬਿਜਲੀ ਦਾ ਅਸਰ ਜ਼ਰੂਰ ਹੁੰਦਾ ਸੀ ਅਰ ਉਸੇ ਵਾਂਗ ਇਸ ਦੇ ਜੋੜ ਦੀ ਅੰਗੂਠੀ ਭੀ ਸੀ ਜੋ ਇਸ ਵੇਲੇ ਪ੍ਰਭਾਕਰ ਸਿੰਘ ਦੇ ਹੱਥ ਪਈ ਹੋਈ ਸੀ। ਇਸ ਮੁੰਦਰੀ ਦਾ ਇਹ ਗੁਣ ਸੀ ਕਿ

ਜੇ ਧੋਖੇ ਨਾਲ ਇਹਨਾਂ ਨੂੰ ਹੀ ਇਸ ਦਾ ਘਾਉ ਲੱਗ ਜਾਵੇ ਤਾਂ ਕੁਛ ਅਸਰ ਨ ਹੋਵੇ ।

ਪ੍ਰਭਾਕਰ ਸਿੰਘ ਦੀ ਹਿੰਮਤ, ਮਰਦਾਨਗੀ ਅਤੇ ਤਾਕਤ ਵੇਖਕੇ ਭੂਤਨਾਥ ਹੈਰਾਨ ਹੋ ਗਿਆ, ਸਗੋਂ ਇਹ ਕਿਹਾ ਜਾ ਸਕਦਾ ਹੈ ਕਿ ਓਹ ਘਬਰਾ ਗਿਆ, ਭਾਵੇਂ ਭੂਤਨਾਥ ਭੀ ਮਰਦ ਮੈਦਾਨ ਅਤੇ ਲੜਾਕਾ ਸੀ ਅਰ ਏਥੇ ਪਾਸ ਹੀ ਉਸਦੇ ਕਈ ਆਦਮੀ ਭੀ ਸਨ ਜੋ ਆਵਾਜ਼ ਦੇਣ ਤੇ ਉਸਦੀ ਸਹਾਇਤਾ ਨੂੰ ਆ ਸਕਦੇ ਸਨ, ਪਰ ਫੇਰ ਭੀ ਥੋੜ੍ਹੇ ਚਿਰ ਲਈ ਉਸਦੇ ਉੱਪਰ ਪ੍ਰਭਾਕਰ ਸਿੰਘ ਦਾ ਪ੍ਰਭਾਵ ਛਾ ਗਿਆ ਅਰ ਉਹ ਖੜਾ ਹੋਕੇ ਉਸਦਾ ਮੂੰਹ ਵੇਖਣ ਲਗ ਪਿਆ ।

ਪ੍ਰਭਾਕਰ—ਦਸ ਹੁਣ ਭੀ ਮੈਂ ਤੇਰਾ ਕੈਦੀ ਹਾਂ ?

ਭੂਤ—(ਬਨਾਵਟੀ ਹਾਸਾ ਵਿਖਾਕੇ) ਹਾਂ ਬੇਸ਼ਕ ! ਤੁਸੀ ਬੜੇ ਬਹਾਦਰ ਹੋ, ਪਰ ਯਾਦ ਰਖੋ ਕਿ ਏਯਾਰਾਂ ਦਾ ਟਾਕਰਾ ਕਰਨਾ ਤੁਹਾਡਾ ਕੰਮ ਨਹੀਂ ।

ਪ੍ਰਭਾਕਰ—ਹਾਂ ਠੀਕ ਹੈ ਇਹ ਗਲ ਮੈਂ ਭੀ ਮੰਨਦਾ ਹਾਂ, ਪਰ ਹੱਛਾ ਜੇਹਾ ਸਮਾ ਹੋਵੇਗਾ ਵੇਖਿਆ ਜਾਵੇਗਾ, ਹੁਣ ਸਾਫ ਸਾਫ ਦੱਸ ਜੋ ਤੇਰੀ ਕੀ ਮਨਸ਼ਾ ਹੈ ? ਜੇ ਲੜਨ ਦੀ ਮਰਜ਼ੀ ਹੋਵੇ ਤਾਂ ਆ ਲੜ, ਮੈਂ ਭੀ ਤਿਆਰ ਹਾਂ ।

ਭੂਤ—ਨ ਤਾਂ ਮੇਰਾ ਕੋਈ ਵੈਰ ਆਪ ਨਾਲ ਹੈ ਤੇ ਨ ਮੈਂ ਵਿਅਰਥ ਲੜਨਾ ਚਾਹੁੰਦਾ ਹਾਂ, ਇਹ ਗੱਲ ਜ਼ਰੂਰ ਚਾਹੁੰਦਾ ਹਾਂ ਕਿ ਆਪ ਜਮਨਾ ਤੇ ਸੁਰਸਤੀ ਦਾ ਸੱਚਾ ੨ ਹਾਲ ਦਸ ਦੇਵੋ । ਪਤਾ ਨਹੀਂ ਜੋ ਕਿਸ ਮੂਰਖ ਨੇ ਉਨਾਂ ਨੂੰ ਆਖਿਆ ਹੈ ਕਿ ਦਇਆ ਰਾਮ ਨੂੰ ਮਾਰਨ ਵਾਲਾ ਮੈਂ ਹਾਂ ਅਰ ਇਸ ਗਲ

ਤੇ ਨਿਸਚਾ ਕਰਕੇ ਉਨਾਂ ਨੇ ਮੇਰੇ ਨਾਲ ਵੈਰ ਕਰਨ ਤੇ ਲੱਕ ਬੰਨ੍ਹ ਲਿਆ ਹੈ ਅਰ...

ਪ੍ਰਭਾਕਰ-(ਗੱਲ ਟੁਣਕੇ) ਉਫ ! ਇਨਾਂ ਝਗੜਿਆਂ ਨੂੰ ਮੈਂ ਨਹੀਂ ਸੁਣਨਾ ਚਹੁੰਦਾ ਇਸ ਵਲੋਂ ਮੈਂ ਅਗੇ ਹੀ ਕਹਿ ਚੁਕਾ ਹਾਂ ਕਿ ਤੂੰ ਜਾਣ ਤੇ ਓਹ ਜਾਣਨ, ਮੈਂ ਤੇਰਾ ਨੌਕਰ ਨਹੀਂ ਹਾਂ ਜੋ ਤੇਰੇ ਪਿਛੇ ਉਹਨਾਂ ਨੂੰ ਸਮਝਾਉਂਦਾ ਫਿਰਾਂ ।

ਭੂਤ-(ਕ੍ਰੋਧ ਨਾਲ) ਤੁਸੀਂ ਬੜੀਆਂ ਅਨੋਖੀਆਂ ਗੱਲਾਂ ਕਰਦੇ ਹੋ, ਤੁਹਾਡਾ ਦਿਮਾਗ ਤਾਂ ਅਸਮਾਨ ਤੇ ਚੜਿਆ ਹੋਇਆ ਹੈ।

ਪ੍ਰਭਾਕਰ-ਹਾਂ ਜ਼ਰੂਰ ਹੈ, ਤੂੰ ਧੋਖਾ ਦੇਕੇ ਮੈਨੂੰ ਫੜ ਲਿਆਇਆ ਹੈਂ, ਇਸ ਲਈ ਮੈਂ ਤੇਰੇ ਨਾਲ ਗੱਲ ਭੀ ਨਹੀਂ ਕਰਨੀ ਚਾਹੁੰਦਾ ।

ਭੂਤ-ਫੇਰ ਅਜੇਹਾ ਕਰਨ ਨਾਲ ਤਾਂ ਕੰਮ ਨਹੀਂ ਚਲਦਾ ਤੈਨੂੰ ਝਖ ਮਾਰ ਕੇ ਮੇਰੀਆਂ ਗਲਾਂ ਦਾ ਉ ਦੇਣਾ ਹੀ ਪਵੇਗਾ।

ਇਹ ਕਹਿਕੇ ਭੂਤ ਨਾਥ ਨੇ ਆਪਣੇ ਮਿਆਨ ਵਿਚੋਂ ਤਲਵਾਰ ਕੱਢ ਲਈ ਅਰ ਪੈਤੜਾ ਬਦਲਾਕੇ ਸਾਹਮਣੇ ਹੋ ਗਿਆ ।

ਪ੍ਰਭਾਕਰ-ਤੇਰੀ ਤਲਵਾਰ ਕੁਛ ਕੰਮ ਨਹੀਂ ਦੇ ਸਕਦੀ ਚਲਾਕੇ ਵੇਖ ਲੈ ਕੀ ਹੁੰਦਾ ਹੈ।

ਭੂਤ ਨਾਥ-ਹਾਂ ਹਾਂ ਵੇਖੋ ਇਹ ਤਲਵਾਰ ਕੇਹਾ ਸੁਵਾਦ ਚਖਾਉਂਦੀ ਹੈ, ਤੈਨੂੰ ਜਾਨੋਂ ਨਹੀਂ ਮਾਰਾਂਗਾ ਸਗੋਂ ਨਕੰਮਾਂ ਕਰਕੇ ਛਡ ਦੇਵਾਂਗਾ, ਇਹ ਕਹਿਕੇ ਭੂਤ ਨਾਥ ਨੇ ਪ੍ਰਭਾਕਰ

ਸਿੰਘ ਤੇ ਵਾਰ ਕੀਤਾ, ਜਿਸਨੂੰ ਪ੍ਰਭਾਕਰ ਸਿੰਘ ਨੇ ਬੜੀ ਚਾਲਾਕੀ ਨਾਲ ਆਪਣੀ ਤਲਵਾਰ ਤੇ ਰੋਕਿਆ।

ਪ੍ਰਭਾਕਰ ਸਿੰਘ ਦੀ ਤਲਵਾਰ ਦੇ ਉਪਰ ਪੈਂਦਿਆਂ ਹੀ ਭੂਤ ਨਾਥ ਦੀ ਤਲਵਾਰ ਟੁੱਟਕੇ ਦੋ ਟੋਟੇ ਹੋ ਗਈ, ਕਿਉਂਕਿ ਓਹ ਹਰ ਇਕ ਹਥਯਾਰ ਨੂੰ ਤੋੜ ਸਕਦੀ ਸੀ, ਭੂਤ ਨਾਥ ਨੇ ਟੁੱਟੀ ਹੋਈ ਤਲਵਾਰ ਸੁੱਟ ਦਿਤੀ ਅਰ ਖੰਜਰ ਕੱਢਕੇ ਉਸਤੇ ਵਾਰ ਕੀਤਾ, ਪਰ ਪ੍ਰਭਾਕਰ ਸਿੰਘ ਨੇ ਉਸਨੂੰ ਭੀ ਤੋੜ ਦਿਤਾ, ਭੂਤ ਨਾਥ ਹੈਰਾਨ ਹੋਕੇ ਸੋਚਣ ਲੱਗਾ ਕਿ ਇਹ ਅਨੋਖੀ ਤਲਵਾਰ ਕਿਸ ਲੋਹੇ ਦੀ ਬਣੀ ਹੋਈ ਹੈ, ਜੋ ਹਰ ਇਕ ਹਥਯਾਰ ਨੂੰ ਕੱਟ ਦੇਂਦੀ ਹੈ।

ਥੋੜਾ ਦੂਰ ਤੇ ਭੂਤ ਨਾਥ ਦੇ ਕਈ ਆਦਮੀ ਖਲੋਤੇ ਸਭ ਤਮਾਸ਼ਾ ਵੇਖ ਰਹੇ ਸਨ, ਪਰ ਮਾਲਕ ਦੀ ਸੈਨਤ ਬਿਨਾਂ ਪਾਸ ਨਹੀਂ ਆ ਸਕਦੇ ਸਨ। ਇਸ ਵੇਲੇ ਭੂਤ ਨਾਥ ਨੇ ਉਨ੍ਹਾਂ ਨੂੰ ਸੈਨਤ ਕੀਤੀ, ਓਹ ਲੋਕ ਜੋ ਗਿਣਤੀ ਵਿੱਚ ਅਠ ਸਨ ਝੱਟ ਓਥੇ ਆ ਪਹੁੰਚੇ, ਇਹ ਹਾਲ ਵੇਖਕੇ ਪ੍ਰਭਾਕਰ ਸਿੰਘ ਨੇ ਕਿਹਾ—ਭੂਤ ਨਾਥ ! ਕੇਵਲ ਤੇਰੇ ਨਾਲ ਹੀ ਨਹੀਂ, ਸਗੋਂ ਮੈਂ ਇਨ੍ਹਾਂ ਸਭਨਾਂ ਦੇ ਨਾਲ ਕੱਲਾ ਹੀ ਲੜਨ ਨੂੰ ਤਿਆਰ ਹਾਂ।

ਇਹ ਗਲ ਭੂਤ ਨਾਥ ਨੂੰ ਤੀਰ ਵਾਂਗ ਲੱਗੀ, ਉਸਨੇ ਆਪਣੇ ਇਕ ਸਾਥੀ ਪਾਸੋਂ ਤਲਵਾਰ ਲੈਕੇ ਫੇਰ ਪ੍ਰਭਾਕਰ ਸਿੰਘ ਤੇ ਵਾਰ ਕੀਤਾ, ਨਾਲ ਹੀ ਆਪਣੇ ਆਦਮੀਆਂ ਨੂੰ ਵਾਰ ਕਰਨ ਦੀ ਸੈਨਤ ਕੀਤੀ।

ਪ੍ਰਭਾਕਰ ਸਿੰਘ ਬੜਾ ਹੀ ਬਹਾਦੁਰ ਆਦਮੀ ਸੀ ਤੇ

ਲੜਾਈ ਦੇ ਹੁਨਰ ਵਿਚ ਉਸ ਜੇਹਾ ਕੋਈ ਨਹੀਂ ਸੀ, ਜੇ ਓਹ ਚਾਹੁੰਦਾ ਤਾਂ ਸੁਖੈਨ ਹੀ ਆਪਣੀ ਤਲਿਸਮੀ ਤਲਵਾਰ ਨਾਲ ਸਭਨਾਂ ਨੂੰ ਜ਼ਖਮੀ ਕਰਕੇ ਬੇਹੋਸ਼ ਕਰ ਦੇਂਦਾ, ਪਰ ਨਹੀਂ ਓਸਨੇ ਥੋੜ੍ਹਾ ਚਿਰ ਤੱਕ ਸਭਨਾਂ ਨਾਲ ਲੜਕੇ ਦਸ ਦਿੱਤਾ ਕਿ ਤੁਸੀਂ ਮੇਰੇ ਸਾਹਮਣੇ ਕੁਛ ਭੀ ਨਹੀਂ ਹੋ, ਭਾਵੇਂ ਆਪ ਉਸਨੂੰ ਕਈ ਫੱਟ ਲਗੇ, ਪਰ ਉਸਨੇ ਸਭਨਾਂ ਦੇ ਹਥਿਆਰ ਨਿਕੰਮੇ ਕਰ ਦਿੱਤੇ ਛੇਕੜ ਭੂਤ ਨਾਥ ਤੇ ਉਸਦੇ ਸਾਥੀ ਬਿਜਲੀ ਵਾਲੀ ਤਲਵਾਰ ਦੇ ਅਸਰ ਨਾਲ ਬੇਹੋਸ਼ ਹੋਕੇ ਡਿੱਗ ਪਏ, ਪ੍ਰਭਾਕਰ ਸਿੰਘ ਹੌਲੀ ੨ ਮਸਤਾਨੀ ਚਾਲ ਚਲਦਾ ਉਥੋਂ ਤੁਰ ਪਿਆ, ਪਰ ਜਦ ਸੁਰੰਗ ਵਿਚ ਪਹੁੰਚਾ ਤਾਂ ਬੂਹਾ ਬੰਦ ਹੋਨ ਕਰਕੇ ਲਾਚਾਰ ਹੋਕੇ ਮੁੜ ਆਇਆ।

ਪ੍ਰਭਾਕਰ ਸਿੰਘ ਮੁੜ ਓਥੇ ਆਇਆ ਜਿਥੇ ਭੂਤ ਨਾਥ ਤੇ ਓਸਦੇ ਸਾਥੀ ਬੇਹੋਸ਼ ਪਏ ਹੋਏ ਸਨ, ਤਲਿਸਮੀ ਤਲਵਾਰ ਦੇ ਜੋੜ ਦੀ ਮੁੰਦਰੀ ਉਨ੍ਹਾਂ ਨੇ ਭੂਤ ਨਾਥ ਦੇ ਸਰੀਰ ਤੇ ਫੇਰੀ ਉਸ ਵੇਲੇ ਭੂਤ ਨਾਥ ਹੋਸ਼ ਵਿਚ ਆ ਗਿਆ, ਉਠਕੇ ਬੈਠ ਗਿਆ ਤੇ ਬੜੀ ਹੈਰਾਨੀ ਨਾਲ ਪ੍ਰਭਾਕਰ ਸਿੰਘ ਦੇ ਮੂੰਹ ਵੱਲ ਵੇਖਣ ਲਗ ਪਿਆ।

ਪ੍ਰਭਾਕਰ—ਬੋਲ ਹੁਣ ਕੀ ਸਲਾਹ ਹੈ ?

ਭੂਤ—ਮੈਂ ਸਮਝ ਗਿਆ ਹਾਂ ਕਿ ਤੁਸੀਂ ਬੜੇ ਬਹਾਦੁਰ ਆਦਮੀ ਹੋ ਅਰ ਤੁਹਾਡੇ ਹਥ ਦੀ ਇਹ ਤਲਵਾਰ ਭੀ ਬੜੀ ਅਨੋਖੀ ਹੈ, ਜਿਸਦੇ ਪ੍ਰਤਾਪ ਨਾਲ ਤੁਸੀਂ ਹੋਰ ਭੀ ਬਲਵਾਨ ਹੋ ਰਹੇ ਹੋ (ਮੁਸਕਰਾਕੇ) ਸਚ ਦਸੋ ਇਹ ਤਲਵਾਰ ਤੁਸਾਂ ਕਿਥੋਂ ਲਈ ਹੈ ? ਪਹਿਲਾਂ ਤਾਂ ਇਹ ਤੁਹਾਡੇ ਪਾਸ ਨਹੀਂ

ਸੀ, ਜੇ ਹੁੰਦੀ ਤਾਂ ਤੁਸੀਂ ਏਸੇ ਤਰਾਂ ਬੇਇੱਜ਼ਤੀ ਨਾਲ ਭੁਨਾਰੋਂ ਨ ਨਸਦੇ।

ਪ੍ਰਭਾਕਰ—ਠੀਕ ਹੈ, ਪਰ ਤੈਨੂੰ ਇਸ ਗਲ ਨਾਲ ਕੀ? ਭਾਵੇਂ ਇਹ ਮੈਨੂੰ ਕਿਤੋਂ ਮਿਲੀ ਹੋਵੇ।

ਭੂਤ—(ਨਰਮੀ ਨਾਲ) ਨਹੀਂ, ਨਹੀਂ ਪ੍ਰਭਾਕਰ ਸਿੰਘ ਜੀ! ਬੁਰਾ ਨ ਮੰਨੋ, ਮੇਰੀਆਂ ਗੱਲਾਂ ਦਾ ਉਤਰ ਦੇਣ ਨਾਲ ਤੁਹਾਡਾ ਕੁਛ ਘਟਦਾ ਨਹੀਂ, ਕੀ ਇਹ ਤਲਵਾਰ ਜ਼ਹਿਰ ਵਿਚ ਬੁਝਾਈ ਹੋਈ ਹੈ? ਕਿਉਂਕਿ ਇਸਦਾ ਘਾਉ ਲਗਦਿਆਂ ਹੀ ਨਸ਼ਾ ਚੜ੍ਹ ਜਾਂਦਾ ਹੈ।

ਪ੍ਰਭਾਕਰ—ਸ਼ਾਇਦ ਏਹੋ ਗੱਲ ਹੋਵੇ, ਮੈਨੂੰ ਕੁਛ ਖਬਰ ਨਹੀਂ।

ਭੂਤ—ਦੇਖੋ ਮੇਰੇ ਸਾਥੀ ਅਜੇ ਤੱਕ ਬੇਹੋਸ਼ ਪਏ ਹੋਏ ਹਨ।

ਪ੍ਰਭਾਕਰ—ਇਹ ਬਹੁਤ ਚਿਰ ਤਕ ਬੇਹੋਸ਼ ਰਹਿਣਗੇ, ਪਰ ਮਰਦੇ ਨਹੀਂ, ਤੇਰੀ ਬੇਹੋਸ਼ੀ ਤਾਂ ਮੈਂ ਦੂਰ ਕੀਤੀ ਹੈ, ਹਛਾ ਹੁਣ ਇਹ ਦੱਸ ਕਿ ਤੂੰ ਮੇਰੇ ਨਾਲ ਕੀ ਕਰਨਾ ਚਾਹੁੰਦਾ ਹੈਂ?

ਭੂਤ—ਕੁਛ ਭੀ ਨਹੀਂ ਮੈਂ ਜੋ ਕੁਛ ਆਪ ਦੇ ਨਾਲ ਕਰ ਚੁਕਾ ਹਾਂ, ਉਸਦੇ ਵਾਸਤੇ ਖਿਮਾਂ ਮੰਗਦਾ ਹਾਂ ਅਤੇ ਚਾਹੁੰਦਾ ਹਾਂ ਕਿ ਅੱਗੇ ਵਾਸਤੇ ਮੇਰੀ ਆਪ ਦਾ ਸੁਲ੍ਹਾ ਹੋ ਜਾਵੇ।

ਪ੍ਰਭਾਕਰ—ਜੇਹਾ ਤੂੰ ਵਰਤਾਉ ਕਰੇਂਗਾ ਤੇਹਾ ਹੀ ਮੈਂ ਉਤਰ ਦੇਵਾਂਗਾ, ਮੈਨੂੰ ਤੇਰੇ ਨਾਲ ਖਾਸ ਕੋਈ ਵੈਰ ਨਹੀਂ।

ਭੂਤ—ਹਛਾ ਚਲੋ ਮੈਂ ਆਪਨੂੰ ਘਾਟੀ ਦੇ ਬਾਹਰ ਪੁਚਾ ਦੇਵਾਂ, ਕਿਉਂਕਿ ਮੇਰੀ ਸਹਾਇਤਾ ਦੇ ਬਿਨਾਂ ਆਪ

ਬਾਹਰ ਨਹੀਂ ਜਾ ਸਕਦੇ ।

ਪ੍ਰਭਾਕਰ–ਚੱਲੋ ।

ਭੂਤ–ਪਰ ਮੈਂ ਦੇਖਦਾ ਹਾਂ ਕਿ ਆਪ ਬੜੇ ਫੱਟੜ ਹੋ ਰਹੇ ਹੋ, ਲਹੂ ਨਾਲ ਆਪਦੇ ਕੱਪੜੇ ਭਿੱਜੇ ਪਏ ਹਨ, ਮੈਨੂੰ ਆਗਜ਼ਾ ਦੇਵੋ ਤਾਂ ਮੈਂ ਘਾਵਾਂ ਨੂੰ ਧੋਕੇ ਪਟੀ ਬੰਨ੍ਹ ਦੇਵਾਂ ।

ਪ੍ਰਭਕਰ–ਇਸਦੀ ਕੋਈ ਲੋੜ ਨਹੀਂ, ਘਾਟੀਓਂ ਬਾਹਰ ਜਾਕੇ ਮੈਂ ਆਪੇ ਇਸਦਾ ਪ੍ਰਬੰਧ ਕਰ ਲਵਾਂਗਾ ।

ਭੂਤ–ਪਰ ਇਹ ਕਿਉਂ ? ਜਿਤਨੀ ਢਿਲ ਹੋਵੇਗੀ ਉਤਨਾ ਵਧੀਕ ਲਹੂ ਨਿਕਲ ਜਾਵੇਗਾ, ਆਪ ਇਸਦੇ ਵਾਸਤੇ ਜ਼ਿੱਦ ਨ ਕਰੋ, ਮੇਰੇ ਤੇ ਭਰੋਸਾ ਰਖੋ ਅਰ ਮੈਨੂੰ ਆਗਜ਼ਾ ਦੇਵੋ ਕਿ ਮੈਂ ਆਪਦੀ ਪਟੀ ਕਰ ਦੇਵਾਂ ।

ਪ੍ਰਭਾਕਰ–ਚੰਗਾ ਜੋ ਤੇਰੀ ਮਰਜ਼ੀ ।

ਭੂਤ ਨਾਥ–ਛੇਤੀ ਨਾਲ ਉਸ ਗੁਫਾ ਵਿਚ ਚਲਾ ਗਿਆ ਜਿਸ ਵਿਚ ਉਸਦਾ ਡੇਰਾ ਸੀ।ਇਕ ਪਿਤਲ ਦੀ ਗਾਗਰ ਪਾਣੀ ਦੀ ਭਰੀ ਹੋਈ ਤੇ ਇਕ ਗੜਵੀ ਤੇ ਕੁਛ ਕਪੜਾ ਪਟੀ ਬੰਨ੍ਹਣ ਲਈ ਲੈਕੇ ਪ੍ਰਭਾਕਰ ਸਿੰਘ ਦੇ ਪਾਸ ਮੁੜ ਆਇਆ।

ਪ੍ਰਭਾਕਰ ਸਿੰਘ ਨੇ ਕੱਪੜੇ ਲਾਹੇ ਅਰ ਭੂਤ ਨਾਥ ਨੇ ਘਾਵਾਂ ਨੂੰ ਧੋਕੇ ਪਟੀ ਬੰਨ੍ਹ ਦਿਤੀ, ਫੇਰ ਪ੍ਰਭਾਕਰ ਸਿੰਘ ਕੱਪੜੇ ਪਾਕੇ ਤੁਰਨ ਨੂੰ ਤਿਆਰ ਹੋ ਪਿਆ ।

ਭੂਤਨਾਥ ਨੇ ਆਪਣੇ ਆਦਮੀਆਂ ਵਲੋਂ ਪ੍ਰਭਾਕਰ ਸਿੰਘ ਨੂੰ ਪੁਛਿਆ ਕਿ ਇਨ੍ਹਾਂ ਦੀ ਬੇਹੋਸ਼ੀ ਕਦ ਤਕ ਖੁਲ੍ਹੇਗੀ ਯਾਂ ਇਨ੍ਹਾਂ ਵਾਸਤੇ ਕੁਛ ਉਪਾਇ ਕਰਨਾ ਚਾਹੀਏ ?

ਪ੍ਰਭਾਕਰ ਸਿੰਘ ਦੇ ਮਨ ਵਿਚ ਆਇਆ ਕਿ ਆਪਣੇ

ਹਥ ਦੀ ਮੁੰਦਰੀ ਫੇਰਕੇ ਇਨਾਂ ਦੀ ਬੇਹੋਸ਼ੀ ਦੂਰ ਕਰ ਦੇਵੀਏ ਪਰ ਫੇਰ ਕੁਛ ਸੋਚਕੇ ਰੁਕ ਗਿਆ ਅਰ ਬੋਲਿਆ ਨਹੀਂ, ਇਸ ਦੇ ਵਾਸਤੇ ਕੁਛ ਯਤਨ ਕਰਨ ਦੀ ਲੋੜ ਨਹੀਂ, ਆਪ ਤੋਂ ਆਪ ਥੋੜ੍ਹੇ ਚਿਰ ਤਕ ਹੋਸ਼ ਆ ਜਾਵੇਗੀ।

ਅਗੇ ੨ ਭੂਤਨਾਥ ਤੇ ਪਿਛੇ ੨ ਪ੍ਰਭਾਕਰ ਸਿੰਘ ਜੀ ਬਾਹਰ ਤੁਰ ਪਏ। ਭੂਤਨਾਥ ਨੇ ਸੁਰੰਗ ਵਿਚ ਵੜਕੇ ਬੂਹਾ ਖੋਲ੍ਹਿਆ ਜੋ ਅਗੇ ਬੰਦ ਸੀ, ਪਰ ਪ੍ਰਭਾਕਰ ਸਿੰਘ ਨੂੰ ਪਤਾ ਨ ਲਗਾ ਕਿ ਉਸਨੇ ਕਿਸ ਤਰਾਂ ਬੂਹਾ ਖੋਹਲਿਆ ਹੈ।

ਘਾਟੀ ਦੇ ਬਾਹਰ ਨਿਕਲਕੇ ਭੀ ਭੂਤਨਾਥ ਬਹੁਤ ਦੂਰ ਤਕ ਛਡ ਆਉਣ ਲਈ ਨਰਮੀ ਦੀਆਂ ਗਲਾਂ ਕਰਦਾ ੨ ਪ੍ਰਭਾਕਰ ਸਿੰਘ ਦੇ ਨਾਲ ਤੁਰਿਆ ਗਿਆ। ਲਗ ਭਗ ਅੱਧਕੁ ਕੋਹ ਗਏ ਹੋਣਗੇ ਕਿ ਪ੍ਰਭਾਕਰ ਸਿੰਘ ਦਾ ਸਿਰ ਭੌਣ ਲਗ ਪਿਆ ਅਰ ਹੌਲੀ ੨ ਬੇਹੋਸ਼ ਹੋਕੇ ਧਰਤੀ ਤੇ ਲੇਟ ਗਿਆ।

ਭੂਤਨਾਥ ਬੜਾ ਹੀ ਚਾਲਾਕ ਤੇ ਚਾਲ ਬਾਜ਼ ਸੀ, ਸੋ ਹੁਣ ਭੀ ਪ੍ਰਭਾਕਰ ਸਿੰਘ ਨੂੰ ਬੜਾ ਧੋਖਾ ਦਿੱਤਾ, ਉਸਦੇ ਨਾਲ ਹਮਦਰਦੀ ਵਿਖਾਕੇ ਘਾਉ ਧੋਣ ਦੇ ਬਹਾਨੇ ਓਹ ਬੇਹੋਸ਼ੀ ਦੀ ਦਵਾ ਲਗਾ ਗਿਆ। ਜੋ ਪਾਣੀ ਓਹ ਆਪਣੀ ਗੁਫਾ ਵਿਚੋਂ ਲੈਕੇ ਆਇਆ ਸੀ ਉਸ ਵਿਚ ਤੇਜ਼ ਬੇਹੋਸ਼ੀ ਦੀ ਦਵਾ ਮਿਲਾ ਲਿਆਇਆ ਸੀ, ਪਰ ਓਹ ਦਵਾ ਅਜੇਹੀ ਨਹੀਂ ਸੀ ਜਿਸ ਨਾਲ ਜਾਨ ਜਾਂਦੀ ਰਹੇ ਸਗੋਂ ਅਜੇਹੀ ਸੀ ਕਿ ਲਹੂ ਦੇ ਨਾਲ ਮਿਲਕੇ ਬੇਹੋਸ਼ੀ ਕਰੇ।

ਜਦ ਪ੍ਰਭਾਕਰ ਸਿੰਘ ਬੇਹੋਸ਼ ਹੋ ਗਿਆ ਤਾਂ ਪਹਿਲੇ ਭੂਤਨਾਥ ਨੇ ਮੁੰਦਰੀ ਅਰ ਤਲਵਾਰ ਨੂੰ ਆਪਣੇ ਕਾਬੂ ਕੀਤਾ

ਜਿਸ ਨਾਲ ਉਹ ਬੜਾ ਹੀ ਪ੍ਰਸੰਨ ਹੋਯਾ, ਫੇਰ ਪ੍ਰਭਾਕਰ ਸਿੰਘ ਦੀ ਗੰਢ ਬੰਨ੍ਹਕੇ ਪਿਠ ਤੇ ਲੱਦ ਕੇ ਆਪਣੀ ਘਾਟੀ ਵਲ ਤੁਰ ਪਿਆ, ਵਿਚਾਰੇ ਪ੍ਰਭਾਕਰ ਸਿੰਘ ਜੀ ਫੇਰ ਭੂਤਨਾਥ ਦੇ ਕੈਦੀ ਬਣ ਗਏ, ਦੇਖੀਏ ਜੋ ਹੁਣ ਭੂਤ ਨਾਥ ਉਨ੍ਹਾਂ ਨਾਲ ਕੀ ਵਰਤਾਉ ਕਰਦਾ ਹੈ।

---o---

## ਬਾਈਵਾਂ ਕਾਂਡ

ਹੁਣ ਪ੍ਰਭਾਕਰ ਸਿੰਘ ਨੂੰ ਬੜੀ ਸਖਤੀ ਨਾਲ ਭੂਤਨਾਥ ਨੇ ਕੈਦ ਕੀਤਾ, ਪੈਰਾਂ ਵਿਚ ਬੇੜੀ ਤੇ ਹੱਥਾਂ ਵਿਚ ਦੂਹਰੀ ਹਥਕੜੀ ਪਾ ਦਿੱਤੀ, ਅਰ ਉਸ ਗੁਫਾ ਵਿਚ ਰਖਿਆ ਜਿਸ ਵਿਚ ਉਹ ਆਪ ਰਹਿੰਦਾ ਸੀ ਅਰ ਗੁਫਾ ਦੇ ਬਾਹਰ ਆਪ ਮੰਜੀ ਡਾਹਕੇ ਰਾਤ ਨੂੰ ਪਹਿਰਾ ਦਿੰਦਾ ਰਿਹਾ।

ਭੂਤਨਾਥ ਨੇ ਬੜਾ ਦਮ ਦਿਲਾਸਾ ਦੇਕੇ ਪ੍ਰਭਾਕਰ ਸਿੰਘ ਤੋਂ ਜਮਨਾ ਤੇ ਸੁਰਸਤੀ ਦਾ ਹਾਲ ਪੁਛਿਆ, ਪਰ ਉਨ੍ਹਾਂ ਨੇ ਕੁਛ ਭੀ ਭੇਤ ਨ ਦਿਤਾ, ਇਸ ਤੇ ਭੀ ਭੂਤਨਾਥ ਨੇ ਪ੍ਰਭਾਕਰ ਸਿੰਘ ਨੂੰ ਕੋਈ ਦੁਖ ਨ ਦਿਤਾ। ਹਾਂ, ਇਸ ਗੱਲ ਦਾ ਜ਼ਰੂਰ ਧਿਆਨ ਰਖਿਆ ਕਿ ਕਿਤੇ ਇਹ ਨੱਸ ਨ ਜਾਵੇ।

ਇਸੇ ਤਰਾਂ ਪ੍ਰਭਾਕਰ ਸਿੰਘ ਦੀ ਰਾਖੀ ਕਰਦਿਆਂ ੨ ਬਹੁਤ ਦਿਨ ਬੀਤ ਗਏ, ਪਰ ਭੂਤ ਨਾਥ ਦੀ ਇੱਛਾ ਅਨੁਸਾਰ ਕੋਈ ਕਾਰਰਵਾਈ ਨ ਹੋਈ। ਭੂਤ ਨਾਥ ਨੇ ਜਮਨਾ ਸੁਰਸਤੀ ਦਾ ਪਤਾ ਲੈਣ ਲਈ ਬਹੁਤ ਜ਼ੋਰ ਲਾਇਆ ਪ੍ਰੰਤੂ ਕੁਛ ਵਲ ਨ ਨਿਕਲਿਆ।

ਭੂਤਨਾਥ ਨੇ ਆਪਣੇ ਕਈ ਸ਼ਾਗਿਰਦਾਂ ਨੂੰ ਕਈ ਤਰਾਂ ਦੇ ਕੰਮ ਸਪੁਰਦ ਕਰਕੇ ਚੌਹੀਂ ਪਾਸੀਂ ਦੌੜਾਇਆ ਅਰ ਕਈਆਂ ਨੂੰ ਉਸ ਸੁਰੰਗ ਦੇ ਇਰਦ ਗਿਰਦ ਫਿਰਕੇ ਪਤਾ ਲੈਣ ਤੇ ਨੀਯਤ ਕੀਤਾ ਜਿਸ ਸੁਰੰਗ ਦੇ ਰਸਤੇ ਕਲਾ ਨੇ ਉਸ ਘਾਟੀਓਂ ਬਾਹਰ ਕੀਤਾ ਸੀ।

ਭੂਤ ਨਾਥ ਨੂੰ ਆਪਣੇ ਸ਼ਾਗਿਰਦ ਭੋਲਾ ਸਿੰਘ ਦੀ ਬਹੁਤ ਚਿੰਤਾ ਸੀ, ਕਿਉਂਕਿ ਓਹ ਬੜੇ ਚਿਰ ਤੋਂ ਗੁੰਮ ਸੀ ਅਰ ਹਜ਼ਾਰ ਯਤਨ ਕਰਨ ਤੇ ਭੀ ਉਸਦਾ ਕੁਛ ਪਤਾ ਨਹੀਂ ਲਗਦਾ ਸੀ। ਓਹ ਭੂਤ ਨਾਥ ਦਾ ਵਿਸਵਾਸ ਪਾਤਰ ਸੀ ਅਰ ਭੂਤਨਾਥ ਉਸ ਨੂੰ ਬਹੁਤ ਪਿਆਰ ਕਰਦਾ ਸੀ।

ਇਕ ਦਿਨ ਦੁਪਹਿਰ ਵੇਲੇ ਭੂਤ ਨਾਥ ਆਪਣੀ ਘਾਟੀਓਂ ਬਾਹਰ ਨਿਕਲਿਆ ਅਰ ਸੁਰੰਗ ਦੇ ਮੂੰਹ ਤੋਂ ਬਾਹਰ ਨਿਕਲਕੇ ਠੰਢੀ ਹ ਛਾਂ ਵਿਚ ਏਧਰ ਓਧਰ ਫਿਰਨ ਲਗਾ, ਹੋ ਸਕਦਾ ਹੈ ਕਿ ਓਹ ਆਪਣੇ ਕਿਸੇ ਸ਼ਾਗਿਰਦ ਨੂੰ ਉਡੀਕ ਦਾ ਹੋਵੇ। ਉਸੇ ਵੇਲੇ ਦੂਰੋਂ ਆਉਂਦੇ ਭੋਲਾ ਸਿੰਘ ਤੇ ਉਸਦੀ ਨਜ਼ਰ ਪਈ, ਓਹ ਬੜੀ ਖੁਸੀ ਨਾਲ ਭੋਲਾ ਸਿੰਘ ਨੂੰ ਮਿਲਨ ਲਈ ਅਗੇ ਵਧਿਆ ਅਰ ਭੋਲਾ ਸਿੰਘ ਭੀ ਭੂਤਨਾਥ ਨੂੰ ਵੇਖਕੇ ਦੌੜਕੇ ਉਸਦੇ ਪਾਸ ਆਇਆ ਅਰ ਉਸ ਦੇ ਪੈਰਾਂ ਤੇ ਡਿਗ ਪਿਆ। ਭੂਤਨਾਥ ਨੇ ਭੋਲਾ ਸਿੰਘ ਨੂੰ ਗਲ ਨਾਲ ਲਾ ਲਿਆ ਅਰ ਪੁਛਿਆ ਇਤਨੇ ਦਿਨ ਤਕ ਤੂੰ ਕਿਥੇ ਸੀ ? ਮੈਨੂੰ ਤੇਰੇ ਵਾਸਤੇ ਬੜੀ ਹੀ ਚਿੰਤਾ ਲਗੀ ਰਹਿੰਦੀ ਸੀ, ਦਿਨ ਰਾਤ ਮਨ ਏਸੇ ਚਿੰਤਾ ਵਿਚ ਰਹਿੰਦਾ ਸੀ।

ਭੋਲਾ—ਉਸਤਾਦ ਜੀ! ਮੈਂ ਬੜੀ ਹੀ ਵਿਪਤਾ ਵਿਚ

ਫਸ ਗਿਆ ਸੀ, ਪ੍ਰਮਾਤਮਾ ਨੇ ਹੀ ਮੈਨੂੰ ਬਚਾਇਆਂ ਹੈ, ਨਹੀਂ ਤਾਂ ਮੈਂ ਉੱਕਾ ਹੀ ਨਿਰਾਸ਼ ਹੋ ਚੁਕਾ ਸੀ।

ਭੂਤ—ਕੀਹ ਕਿਸੇ ਵੈਰੀ ਨੇ ਤੈਨੂੰ ਫੜ ਲਿਆ ਸੀ?

ਭੋਲਾ—ਜੀ ਹਾਂ।

ਭੂਤ—ਕਿਸ ਨੇ ?

ਭੋਲਾ—ਦੋ ਇਸਤ੍ਰੀਆਂ, ਜਿਨ੍ਹਾਂ ਨੂ ਮੈਂ ਕਦੇ ਅਗੇ ਨਹੀਂ ਵੇਖਿਆ ਸੀ।

ਭੂਤ—ਮਲੂੰਮ ਹੁੰਦਾ ਹੈ ਕਿ ਤੈਨੂੰ ਜਮਨਾ ਅਤੇ ਸੁਰਸ਼ਤੀ ਨੇ ਫੜ ਲਿਆ ਸੀ ?

ਭੋਲਾ—ਜਮਨਾ ਅਤੇ ਸੁਰਸਤੀ ਕੌਣ ?

ਭੂਤ—ਮੇਰੇ ਪਿਆਰੇ ਮਿਤ੍ਰ ਤੇ ਮਾਲਕ ਦਇਆ ਰਾਮ ਦੀਆਂ ਇਸਤ੍ਰੀਆਂ ਜਿਨ੍ਹਾਂ ਦੀਆਂ ਗੱਲਾਂ ਮੈਂ ਕਈ ਵਾਰੀ ਤੇਰੇ ਨਾਲ ਕਰ ਚੁੱਕਾ ਹਾਂ।

ਭੋਲਾ—ਹਾਂ, ਹਾਂ, ਹੁਣ ਮੈਨੂੰ ਯਾਦ ਆਇਆ, ਪਰ ਤੁਸਾਂ ਤਾਂ ਕਿਹਾ ਸੀ ਕਿ ਉਹ ਮਰ ਗਈਆਂ ਹਨ।

ਭੂਤ—ਹਾਂ ਮੈਨੂੰ ਭੀ ਏਹੋ ਹੀ ਨਿਸਚਾ ਸੀ, ਸਾਰਾ ਸੰਸਾਰ ਏਹੋ ਜਾਣਦਾ ਸੀ ਅਰ ਹੁਣ ਮੈਨੂੰ ਪਤਾ ਲਗਾ ਹੈ ਕਿ ਉਹ ਦੋਵੇਂ ਜੀਉਂਦੀਆਂ ਹਨ ਅਰ (ਹਥ ਨਾਲ ਸੈਨਤ ਕਰਕੇ) ਏਸੇ ਨਾਲ ਦੀ ਘਾਟੀ ਵਿਚ ਰਹਿੰਦੀਆਂ ਹਨ ਅਰ ਉਨ੍ਹਾਂ ਨੇ ਆਪਣਾ ਨਾਉਂ ਕਲਾ ਤੇ ਬਿਮਲਾ ਰਖਿਆ ਹੋਇਆ ਹੈ, ਕੇਵਲ ਇਸ ਲਈ ਕਿ ਮੈਨੂੰ ਦੁਖ ਦੇਕੇ ਆਪਣਾ ਕਲੇਜਾ ਠੰਢਾ ਕਰਨਾ ਚਾਹੁੰਦੀਆਂ ਹਨ, ਕਿਉਂਕਿ ਕਿਸੇ ਨੇ ਉਨ੍ਹਾਂ ਨੂੰ ਨਿਸਚਾ ਕਰਾ ਦਿਤਾ ਹੈ ਕਿ ਦਇਆ ਰਾਮ ਨੂੰ ਭੂਤ ਨਾਥ

ਨੇ ਹੀ ਮਾਰਿਆ ਹੈ।

ਭੋਲਾ—ਹਰੇ ਹਰੇ, ਇਹ ਭੀ ਕੋਈ ਗਲ ਹੈ ਦੱਛਾਇਹ ਦਸੋ ਕਿ ਆਪ ਨੂੰ ਇਹ ਗਲਾਂ ਕਿਸ ਤਰਾਂ ਮਲੂਮ ਹੋਈਆਂ ?

ਭੂਤ—ਮੈਂ ਆਪ ਇਕ ਵਾਰੀ ਉਨ੍ਹਾਂ ਦੇ ਕਾਬੂ ਆਗਿਆ ਸੀ, ਉਹ ਦੋਵੇਂ ਮੈਨੂੰ ਫੜਕੇ ਆਪਣੀ ਘਾਟੀ ਵਿੱਚ ਲੈ ਗਈਆਂ ਸਨ ਤੇ ਕੈਦ ਕਰ ਦਿੱਤਾ ਸੀ।

ਭੋਲਾ—ਫੇਰ ਆਪ ਕਿਸਤਰਾਂ ਕੈਦੋਂ ਛੁਟੇ ?

ਭੂਤ—ਮੈਂ ਓਥੇ ਇਕ ਦਾਸੀ ਨੂੰ ਆਪਣੇ ਕਾਬੂ ਕੀਤਾ ਅਰ ਧੋਖਾ ਦੇਕੇ ਆਪਣਾ ਬਟੂਆ ਜੋ ਉਨ੍ਹਾਂ ਨੇ ਖੋਹ ਲਿਆ ਸੀ ਮੰਗਵਾ ਲਿਆ, ਫੇਰ ਕੈਦ ਖਾਨਿਓਂ ਬਾਹਰ ਨਿਕਲ ਆਉਣਾ ਮੇਰੇ ਵਾਸਤੇ ਕੋਈ ਔਖੀ ਗੱਲ ਨਹੀਂ ਸੀ, ਇਸਦੇ ਪਿਛੋਂ ਫੇਰ ਹਨੇਰੀ ਰਾਤ ਵਿੱਚ ਮੈਂ ਇਕ ਦਾਸੀ ਨੂੰ ਫੜਿਆ, ਲਾਲਚ ਦੇਕੇ ਕੁਝ ਪਤਾ ਕਢਣਾ ਚਾਹਿਆ, ਪਰ ਓਹ ਲਾਲਚ ਵਿਚ ਨ ਫਸੀ, ਤਦ ਮੈਂ ਆਪਣੀ ਚਾਬੁਕ ਤੋਂ ਕੰਮ ਲਿਆ, ਗੱਲ ਕੀ ਉਹ ਮਾਰ ਖਾਂਦੀ ੨ ਮਰ ਗਈ, ਪਰ ਇਸ ਤੋਂ ਵਧੀਕ ਉਸ ਨੇ ਕੁਛ ਨ ਦੱਸਿਆ ਕਿ ਜਮਨਾ ਸੁਰਸਤੀ ਏਥੇ ਰਹਿੰਦੀਆਂ ਹਨ ਅਰ ਉਹਨਾਂ ਨੇ ਆਪਣਾ ਨਾਂ ਕਲਾ ਤੇ ਬਿਮਲਾ ਰਖਿਆ ਹੋਯਾ ਹੈ। ਇਸ ਦੇ ਪਿਛੋਂ ਅਜੇਹਾ ਸਮਾਂ ਹਥ ਆਇਆ ਕਿ ਮੈਂ ਕਲਾ ਨੂੰ ਫੜ ਲਿਆ, ਉਸ ਵੇਲੇ ਮੈਨੂੰ ਨਿਸਚਾ ਹੋਗਿਆ ਕਿ ਮੈਂ ਜਮਨਾਂ ਜਾਂ ਸੁਰਸਤੀ ਇਕ ਨੂੰ ਫੜ ਲਿਆ ਹੈ, ਪਰ ਦਿਨ ਵੇਲੇ ਜਦ ਮੈਂ ਉਸ ਦੀ ਸੂਰਤ ਵੇਖੀ ਤਾਂ ਮੈਨੂੰ ਪਤਾ ਲਗਾਂ ਕਿ ਇਹ ਜਮਨਾ ਸੁਰਸਤੀ ਦੋਹਾਂ ਵਿਚੋਂ ਕੋਈ ਨਹੀਂ, ਕਿਉਂਕਿ ਭਾਵੇਂ ਉਹਨਾਂ ਨੇ ਨਾਉਂ

ਬਦਲ ਲਿਆ ਤਾਂ ਕੀਹ ਹੋਯਾ ? ਮੈਂ ਉਹਨਾਂ ਦੋਹਾਂ ਨੂੰ ਚੰਗੀ ਤਰਾਂ ਪਛਾਣਦਾ ਸੀ। ਪਹਿਲੇ ਤਾਂ ਸੰਦੇਹ ਹੋਯਾ ਕਿ ਏਯਾਰੀ ਦੇ ਢੰਗ ਤੇ ਇਨ ਨੇ ਆਪਣੀ ਸੂਰਤ ਬਦਲੀ ਹੋਈ ਹੈ, ਪਰ ਨਹੀਂ, ਜਦ ਪਾਣੀ ਨਾਲ ਮੂੰਹ ਧੁਵਾਇਆ ਤਾਂ ਇਹ ਸੰਦੇਹ ਭੀ ਜਾਂਦਾ ਰਿਹਾ।

ਇਸ ਦੇ ਪਿਛੋਂ ਭੂਤ ਨਾਥ ਨੇ ਆਪਣਾ ਸਾਰਾ ਹਾਲ ਘਾਟੀ ਵਿਚ ਕੈਦ ਹੋਕੇ ਜਾਣ ਤੇ ਬਾਹਰ ਨਿਕਲਣ ਤੇ ਪ੍ਰਭਾਕਰ ਸਿੰਘ ਨੂੰ ਫੜਨ ਦਾ ਦਸਿਆ ਅਰ ਕਿਹਾ ਮਲੂਮ ਹੁੰਦਾ ਹੈ ਕਿ ਤੈਨੂੰ ਭੀ ਉਹਨਾਂ ਵਿਚੋਂ ਕਿਸ ਇਕ ਨੇ ਫੜਿਆ ਹੋਵੇਗਾ। ਪੂਰਾ ਹਾਲ ਦਸੇਂ ਤਾਂ ਕੁਝ ਮਲੂਮ ਹੋਵੇ?

ਭੋਲਾ-ਜੀ ਹਾਂ, ਠੀਕ ਉਹਨਾਂ ਦੋਹਾਂ ਨੇ ਹੀ ਮੈਨੂੰ ਫੜਿਆ ਸੀ,ਜਦ ਤਕ ਮੈਂ ਉਹਨਾਂ ਦੇ ਪਾਸ ਕੈਦ ਰਿਹਾ ਹਾਂ ਤਦ ਤਕ ਰੋਜ਼ ਉਹ ਦੋਵੇਂ ਮੈਨੂੰ ਮਿਲਦੀਆਂ ਰਹੀਆਂ ਹਨ, ਕਿਉਂਕਿ ਉਹ ਰੋਜ਼ ਹੀ ਮੈਨੂੰ ਸਮਝਾਉਣ ਬੁਝਾਉਣ ਵਾਸਤੇ ਆਉਂਦੀਆਂ ਹੁੰਦੀਆਂ ਸਨ। ਮੈਂ ਉਥ ਇਕ ਨਵਾਂ ਹੀ ਢੰਗ ਰਚਿਆ ਸੀ ਜਿਸ ਤੇ ਕਈ ਦਿਨ ਤਕ ਤਾਂ ਉਹਨਾਂ ਨੂੰ ਨਿਸਚਾ ਹੀ ਨਹੀਂ ਆਇਆ, ਪਰ ਛੇਕੜ ਉਹਨਾਂ ਨੇ ਮੰਨ ਲਿਆ ਕਿ ਜੋ ਕੁਛ ਮੈਂ ਕਹਿੰਦਾ ਹਾਂ ਉਹ ਸਚ ਹੈ। ਮੈਂ ਉਹਨਾਂ ਨੂੰ ਇਹ ਦਸਿਆ ਸੀ ਕਿ ਮੈਂ ਭੂਤ ਨਾਥ ਦਾ ਨੌਕਰ ਜਾਂ ਸ਼ਾਗਿਰਦ ਨਹੀਂ ਹਾਂ, ਸਗੋਂ ਮੈਂ ਰਾਜਾ ਸੁਰੇਂਦਰ ਸਿੰਘ ਦਾ ਏਯਾਰ ਹਾਂ, ਜਿਨ੍ਹਾਂ ਨਾਲ ਚੁਨਾਰ ਦੇ ਰਾਜ਼ਾ ਸ਼ਿਵਦੱਤ ਦੀ ਅੱਜ ਕਲ ਲੜਾਈ ਛਿੜਨ ਵਾਲੀ ਹੈ।ਰਾਜਾ ਸੁਰੇਂਦਰ ਸਿੰਘ ਨੇ ਸੁਣਿਆ ਹੈ ਕਿ ਗਦਾਧਰ ਸਿੰਘ ਸ਼ਿਵਦੱਤ ਦੀ ਮਦਦ

ਕਰੇਗਾ, ਇਸ ਲਈ ਉਹਨਾਂ ਨੇ ਮੈਨੂੰ ਅਤੇ ਹੋਰ ਕਈ ਏਯਾਰਾਂ ਨੂੰ ਗਦਾਧਰ ਸਿੰਘ ਦੇ ਫੜਨ ਲਈ ਭੇਜਿਆ ਹੈ।

ਭੂਤ--(ਮੁਸਕਰਾਕੇ) ਠੀਕ! ਠੀਕ! ਬਹੁਤ ਠੀਕ!

ਭੋਲਾ--ਜੀ ਹਾਂ, ਛੇਕੜ ਉਹਨਾਂ ਨੂੰ ਮੇਰੀ ਗੱਲ ਤੇ ਨਿਸਚਾ ਹੋਗਿਆ ਅਰ ਕਈ ਤਰਾਂ ਦੇ ਇਕਰਾਰ ਕਰਾ ਕੇ ਮੈਨੂੰ ਛੱਡ ਦਿਤਾ।

ਭੂਤ--ਕਿਸ ਰਸਤਿਓਂ ਬਾਹਰ ਕਢਿਆ?

ਭੋਲਾ--ਮੈਂ ਇਹ ਕੁਛ ਨਹੀਂ ਦੱਸ ਸਕਦਾ, ਕਿਉਂਕਿ ਉਸ ਵੇਲੇ ਮੇਰੀਆਂ ਅੱਖਾਂ ਤੇ ਪੱਟੀ ਬੱਧੀ ਹੋਈ ਸੀ, ਜਦ ਮੈਂ ਪਟੀ ਖੋਲ੍ਹੀ ਤਾਂ ਵੇਖਿਆ ਕਿ ਬੜੀ ਹਰੀ ਭਰੀ ਜਗ੍ਹਾ ਹੈ, ਇੱਲਾਂ ਦੇ ਹੋਰ ਫਲਦਾਰ ਬੂਟੇ ਲਗੇ ਹੋਏ ਹਨ ਅਰ ਥੋੜ੍ਹੀ ਹੀ ਦੂਰ ਸਜੇ ਪਾਸੇ ਇਕ ਬੜਾ ਸੋਹਣਾ ਸੋਤਾ ਵਗ ਰਿਹਾ ਹੈ।

ਭੂਤ--ਠੀਕ ਹੈ, ਠੀਕ ਹੈ, ਮੈਂ ਸਮਝ ਗਿਆ ਹਾਂ, ਮੈਨੂੰ ਭੀ ਉਸੇ ਸੁਰੰਗ ਦੇ ਰਸਤੇ ਬਾਹਰ ਕਢਿਆ ਗਿਆ ਸੀ, ਮੈਂ ਸਮਝਦਾ ਹਾਂ ਕਿ ਇਸਦੇ ਬਿਨਾਂ ਹੋਰ ਭੀ ਕੋਈ ਰਸਤਾ ਉਸ ਘਾਟੀ ਵਿਚ ਆਉਣ ਜਾਣ ਲਈ ਜ਼ਰੂਰ ਹੈ, ਕਿਉਂਕਿ ਜਦ ਮੈਂ ਫੜਿਆ ਗਿਆ ਸੀ ਤਾਂ ਕਿਸੇ ਹੋਰ ਹੀ ਪਾਸੇ ਸੀ, ਉਸ ਵੇਲੇ ਮੈਨੂੰ ਛੁਰੀ ਦਾ ਇਕ ਘਾਉ ਲਗ ਗਿਆ ਸੀ, ਜੋ ਅਜੇ ਤਕ ਦੁਖ ਦੇ ਰਿਹਾ ਹੈ।

ਭੋਲਾ--ਸੰਭਵ ਹੋ ਸਕਦਾ ਹੈ, ਇਸ ਵਿਚ ਅਸਚਰਜ ਹੀ ਕੀ ਹੈ?

ਇਸ ਦੇ ਪਿਛੋਂ ਦੋਵੇਂ ਆਦਮੀ ਇਕ ਪੱਥਰ ਦੀ ਸਿਲ ਤੇ ਬੈਠਕੇ ਬਹੁਤ ਚਿਰ ਤਕ ਗਲਾਂ ਕਰਦੇ ਰਹੇ, ਭੂਤ ਨਾਥ

ਤੇ ਜੋ ਕੁਛ ਬੀਤੀ ਸੀ ਉਹ ਸਭ ਵੇਰਵੇ ਨਾਲ ਦਸਿਆ ਅਰ ਭੋਲਾ ਸਿੰਘ ਜੋ ਕੁਛ ਕਿਹਾ ਭੂਤ ਨਾਥ ਨੇ ਸਭ ਕੁਛ ਬੜੇ ਧਿਆਨ ਨਾਲ ਸੁਣਿਆ।

ਭੋਲਾ ਸਿੰਘ ਭੂਤ ਨਾਥ ਦਾ ਬੜਾ ਹੀ ਵਿਸ਼ਵਾਸ਼ ਪਾਤ੍ਰ ਸੀ, ਭੂਤ ਨਾਥ ਨੇ ਸਾਧੂ ਮਹਾਤਮਾਂ ਦੀ ਕ੍ਰਿਪਾ ਦਾ ਹਾਲ ਹੋਰ ਕਿਸੇ ਸ਼ਾਗਿਰਦ ਨੂੰ ਨਹੀਂ ਦੱਸਿਆ ਸੀ, ਪਰ ਭੋਲਾ ਸਿੰਘ ਨੂੰ ਸਾਫ ਸਾਫ ਦਸ ਦਿਤਾ, ਪਰ ਇਹ ਨ ਦਸਿਆ ਕਿ ਉਸ ਖਜਾਨੇ ਦਾ ਬੂਹਾ ਕਿਸ ਤਰਾਂ ਬੰਦ ਹੁੰਦਾ ਤੇ ਖੁਲ੍ਹਦਾ ਹੈ। ਹਾਂ, ਛੇਕੜ ਇਹ ਗੱਲ ਆਖੀ ਕਿ ਮੈਂ ਤੈਨੂੰ ਉਸ ਖਜ਼ਾਨੇ ਵਾਲੇ ਘਰ ਲੈ ਚੱਲਾਂਗਾ ਅਰ ਦਿਖਾਵਾਂਗਾ ਕਿ ਉਥੇ ਕਿਤਨਾਕੁ ਧਨ ਹੈ।

ਸੰਧਯਾ ਹੋਣ ਵੇਲੇ ਭੂਤ ਨਾਥ ਭੋਲਾ ਸਿੰਘ ਨੂੰ ਨਾਲ ਲੈਕੇ ਆਪਣੀ ਘਾਟੀ ਵਿਚ ਚਲਾ ਗਿਆ, ਰਸਤੇ ਵਿੱਚ ਉਸ ਬੂਹੇ ਦਾ ਹਾਲ ਅਰ ਭੇਤ ਭੀ ਭੋਲਾ ਸਿੰਘ ਨੂੰ ਦਸਿਆ, ਜਿਸ ਨੂੰ ਬਿਮਲਾ ਨੇ ਬੰਦ ਕਰ ਦਿਤਾ ਸੀ ਅਰ ਸਾਧੂ ਮਹਾਤਮਾਂ ਦੀ ਕ੍ਰਿਪਾ ਨਾਲ ਭੂਤ ਨਾਥ ਨੇ ਉਸ ਨੂੰ ਖੋਹਲਿਆ ਸੀ।

ਭੋਲਾ ਸਿੰਘ ਜਦ ਉਸ ਘਾਟੀ ਦੇ ਅੰਦਰ ਪਹੁੰਚ ਗਿਆ ਤਾਂ ਭੂਤ ਨਾਥ ਨੇ ਪਹਿਲੋਂ ਉਸ ਨੂੰ ਪ੍ਰਭਾਕਰ ਸਿੰਘ ਨਾਲ ਮਿਲਾਇਆ। ਭੋਲਾ ਸਿੰਘ ਨੂੰ ਵੇਖਕੇ ਅਰ ਇਹ ਸੁਣਕੇ ਕਿ ਇਸ ਦਾ ਨਾਉਂ ਭੋਲਾ ਸਿੰਘ ਹੈ ਪ੍ਰਭਾਕਰ ਸਿੰਘ ਜੀ ਕੁਛ ਅਚੰਭਿਤ ਹੋਏ ਅਰ ਧਿਆਨ ਨਾਲ ਉਸ ਦੇ ਮੂੰਹ ਵਲ ਵੇਖਕੇ ਚੁਪ ਹੋ ਰਹੇ।

ਇਸ ਦੇ ਪਿਛੋਂ ਭੋਲਾ ਸਿੰਘ ਨੂੰ ਨਾਲ ਲੈਕੇ ਭੂਤਨਾਥ

ਉਸ ਗੁਫਾ ਵੱਲ ਗਿਆ, ਜਿਸ ਵਿਚ ਖਜ਼ਾਨਾ ਸੀ ਉਹ ਖਜ਼ਾਨਾ ਜੋ ਉਸ ਨੂੰ ਸਾਧੂ ਮਹਾਤਮਾਂ ਦੀ ਕ੍ਰਿਪਾ ਨਾਲ ਮਿਲਿਆ ਸੀ। ਚਾਨਣਾ ਨ ਕਰਕੇ ਹਨੇਰੇ ਵਿਚ ਹੀ ਭੂਤ ਨਾਥ ਨੇ ਭੋਲਾ ਸਿੰਘ ਨੂੰ ਆਪਣੇ ਪਿਛੇ ੨ ਆਉਣ ਲਈ ਕਿਹਾ, ਅਰ ਭੋਲਾ ਸਿੰਘ ਭੀ ਨਿਡਰ ਹੋਕੇ ਪੈਰ ਪੁਟੀ ਉਸ ਦੇ ਪਿਛੇ ੨ ਤੁਰਿਆ ਗਿਆ। ਪਰ ਛੇਕੜ ਜਾ ਕੇ ਬੂਹਾ ਖੋਹਲਣ ਦੇ ਪਿਛੋਂ ਭੂਤ ਨਾਥ ਨੇ ਬਟੂਏ ਵਿਚੋਂ ਮੋਮਵਟੀ ਕੱਢ ਕੇ ਜਗਾਈ ਅਰ ਭੋਲਾ ਸਿੰਘ ਨੂੰ ਅੰਦਰ ਆਉਣਲਈ ਕਿਹਾ।

ਭੂਤ—ਵੇਖੋ ਭੋਲਾ ਸਿੰਘ ਇਹ ਸਭ ਚਾਂਦੀ ਦੀਆਂ ਸੈਂਕੜੇ ਦੇਗਾਂ ਮੋਹਰਾਂ ਦੀਆਂ ਭਰੀਆਂ ਹੋਈਆਂ ਹਨ ਇਨਾਂ ਵਿਚੋਂ ਇਕ ਦੇਗ ਮੈਂ ਖਾਲੀ ਕੀਤੀ ਹੈ।

ਭੋਲਾ-(ਦੇਗਾਂ ਵੱਲ ਦੇਖਕੇ) ਬੇਸ਼ਕ, ਬੜਾ ਭਾਰਾ ਖਜ਼ਾਨਾ ਹੈ, ਕ੍ਰੋੜਾਂ ਰੁਪਯਾਂ ਦੀਆਂ ਮੋਹਰਾਂ ਹਨ, ਆਪਦੇ ਬੜੇ ਕੰਮ ਆਵਨਗੀਆਂ।

ਭੂਤ—ਬੇਸ਼ਕ ! ਪਰ ਨਾਲ ਹੀ ਇਹ ਭੀ ਸੁਣ ਲੋ ਕਿ ਜਦੋਂ ਸਾਧੂ ਮਹਾਤਮਾ ਫੇਰ ਏਥੇ ਆਉਣਗੇ ਏਹੋ ਜਿਹੇ ਕਈ ਖਜ਼ਾਨੇ ਮੈਨੂੰ ਦੇਣਗੇ।

ਭੋਲਾ—ਆਪਦੇ ਉਪਰ ਈਸ਼੍ਵਰ ਦੀ ਬੜੀ ਕ੍ਰਿਪਾ ਹੈ। ਹਾਂ ਜੇ ਆਗਜਾ ਹੋਵੇ ਤਾਂ ਮੈਂ ਇਕ ਦੋ ਦੇਗਾਂ ਦੇ ਢੱਕਣ ਚੁੱਕਕੇ ਦਰਸ਼ਨ ਕਰ ਲਵਾਂ।

ਭੂਤ—ਹਾਂ, ਹਾਂ, ਆਪਣੇ ਹੱਥੀਂ ਖੋਹਲ ੨ ਕੇ ਵੇਖੋ, ਸਗੋਂ ਮੈਂ ਆਗਜਾ ਦੇਂਦਾ ਹਾਂ ਕਿ ਇਨ੍ਹਾਂ ਮੋਹਰਾਂ ਵਿਚੋਂ ਜਿਤਨੀਆਂ ਮੋਹਰਾਂ ਤੈਥੋਂ ਚੁਕੀਆਂ ਜਾਣ ਢੁਕਕੇ ਲੈ ਜਾਹ,

ਅਰ ਆਪਣੇ ਬਾਲ ਬੱਚਿਆਂ ਨੂੰ ਦੇਅ, ਤੂੰ ਚੰਗੀ ਤਰਾਂ ਜਾਣਦਾ ਹੈਂ ਕਿ ਮੈਂ ਤੈਨੂੰ ਆਪਣੇ ਪੁੱਤ੍ਰਾਂ ਵਾਂਗ ਜਾਣਦਾ ਹਾਂ।

ਭੋਲਾ—ਠੀਕ ਹੈ,ਪਰ ਮੈਂ ਇਸ ਵੇਲੇ ਮੋਹਰਾਂ ਲੈਕੇ ਕੀ ਕਰਾਂਗਾ? ਆਪਦੀ ਕ੍ਰਿਪਾ ਨਾਲ ਅੱਗੇ ਮੈਨੂੰ ਕਿਸੇ ਗੱਲ ਦਾ ਘਾਟ ਨਹੀਂ ਹੈ।

ਭੂਤ—ਨਹੀਂ,ਨਹੀਂ,ਤੈਨੂੰ ਜ਼ਰੂਰ ਲੈਣੀਆਂ ਪੈਣਗੀਆਂ।

ਭੋਲਾ—(ਕਈ ਦੇਗਾਂ ਦੇ ਢੱਕਣ ਚੁਕਕੇ ਦੇਖਣ ਦੇ ਪਿਛੋਂ) ਪਰ ਇਨ੍ਹਾਂ ਵਿਚੋਂ ਤਾਂ ਕਈ ਦੇਗਾਂ ਖਾਲੀ ਹਨ, ਆਪ ਕਹਿੰਦੇ ਹੋ ਕਿ ਮੈਂ ਇਕੋ ਦੇਗ ਖਾਲੀ ਕੀਤੀ ਹੈ?

ਭੂਤ—(ਹੈਰਾਨੀ ਨਾਲ) ਕੀ ਕਈ ਦੇਗਾਂ ਖਾਲੀ ਹਨ? ਇਹ ਕਹਿਕੇ ਭੂਤ ਨਾਥ ਨੇ ਇਕ ਇਕ ਕਰਕੇ ਉਨ੍ਹਾਂ ਸਭਨਾਂ ਦੇਗਾਂ ਨੂੰ ਦੇਖਣਾ ਅਰੰਭ ਕੀਤਾ ਅਰ ਇਹ ਗੱਲ ਮਲੂਮ ਕਰਕੇ ਕਿ ਅੱਧਾ ਖਜ਼ਾਨਾ ਖਾਲੀ ਹੋ ਗਿਆ ਹੈ, ਉਸਦੇ ਆਸਚਰਜ ਦੀ ਕੋਈ ਹੱਦ ਨ ਰਹੀ।

ਭੂਤ—ਹੈਂ ਇਹ ਕੀ ਹੋਯਾ? ਮੈਂ ਚੰਗੀ ਤਰਾਂ ਜਾਣਦਾ ਹਾਂ ਕਿ ਇਨ੍ਹਾਂ ਸਭਨਾਂ ਦੇਗਾਂ ਵਿਚ ਮੋਹਰਾਂ ਹੀ ਭਰੀਆਂ ਹੋਈਆਂ ਸਨ.ਮੈਂ ਆਪਣੇ ਹੱਥੀਂ ਸਭਨਾਂ ਦਾ ਢੱਕਣ ਚੁਕ ੨ ਕੇ ਆਪਣੀ ਅੱਖੀਂ ਵੇਖੀਆਂ ਸਨ... ... ...

ਭੋਲਾ—(ਗੱਲ ਟੁਕਕੇ) ਬੇਸ਼ਕ! ਆਪ ਨੇ ਵੇਖਿਆ ਹੋਵੇਗਾ,ਪਰ ਬੜੀ ਹੈਰਾਨੀ ਦੀ ਗੱਲ ਹੈ ਕਿ ਇਤਨੀ ਰਾਖੀ ਕਰਨ ਤੇ ਭੀ ਮੋਹਰਾਂ ਗੁੰਮ ਹੋ ਗਈਆਂ? ਮੈਂ ਕਹਿ ਤਾਂ ਨਹੀਂ ਸਕਦਾ,ਪਰ ਜਾਪਦਾ ਹੈ ਕਿ ਸਾਡੇ ਸਾਥੀਆਂ ਵਿਚੋਂ ਕਿਸੇ ਨ ਕਿਸੇ ਦੀ ਨਾਤ... ...

ਭੂਤ-ਜ਼ਰੂਰ ਨੀਤ ਭੈੜੀ ਹੋ ਗਈ ਹੈ, ਮੈਂ ਅਜੇ ਆਪਣੇ ਮੂੰਹੋਂ ਇਸ ਖਜ਼ਾਨੇ ਦਾ ਹਾਲ ਕਿਸੇ ਨੂੰ ਭੀ ਨਹੀਂ ਦਸਿਆ, ਫੇਰ ਭੀ ਇਹ ਹਾਲ ਹੈ।

ਭੋਲਾ-ਹੋ ਸਕਦਾ ਹੈ ਕਿ ਕਿਸੇ ਨੇ ਆਪ ਦੇ ਪਿਛੇ ੨ ਆਕੇ ਇਹ ਭੇਤ ਮਲੂਮ ਕਰ ਲਿਆ ਹੋਵੇ।

ਭੂਤ-ਏਹੋ ਹੀ ਤਾਂ ਗਲ ਹੋਈ ਹੈ, ਹੁਣ ਇਸਦਾ ਪਤਾ ਲਾਉਣਾ ਚਾਹੀਦਾ ਹੈ ਅਰ ਮਲੂਮ ਕਰਨਾ ਚਾਹੀਦਾ ਹੈ ਕਿ ਸਾਡੇ ਸਾਥੀਆਂ ਵਿਚੋਂ ਕਿਸ ਕਿਸ ਦਾ ਮਨ ਬੇਈਮਾਨ ਹੋਇਆ ਹੈ, ਇਸ ਵਿਚ ਕੋਈ ਸੰਦੇਹ ਨਹੀਂ ਕਿ ਮੇਰੇ ਸ਼ਾਗਿਰਦਾਂ ਵਿਚੋਂ ਹੀ ਕਿਸੇ ਨੇ ਚੋਰੀ ਕੀਤੀ ਹੈ।

ਭੋਲਾ-ਮੇਰਾ ਵਿਚਾਰ ਤਾਂ ਇਹ ਹੈ ਕਿ ਕਈਆਂ ਆਦਮੀਆਂ ਨੇ ਰਲਕੇ ਇਹ ਚੋਰੀ ਕੀਤੀ ਹੈ।

ਭੂਤ-ਹੋ ਸਕਦਾ ਹੈ। ਹਛਾ ਹੁਣ ਤੂੰ ਹੀ ਦਸ ਕਿ ਮੈਂ ਕਿਸਤਰਾਂ ਆਪਣੇ ਸਾਥੀਆਂ ਦਾ ਵਿਸਾਹ ਕਰਾਂ ?

ਭੋਲਾ-ਕਦੀ ਨਹੀਂ ! ਮੇਰਾ ਵਿਸਾਹ ਤਾਂ ਇਨ੍ਹਾਂ ਤੇ ਰਿਹਾ ਹੀ ਨਹੀਂ, ਹਾਇ ! ਹਾਇ ! ਇਤਨਾ ਵੱਡਾ ਖਜ਼ਾਨਾ ਤੇ ਅਜੇਹੀ ਬੇਈਮਾਨੀ।

ਭੂਤ-ਦੇਖਤਾਂ ਸਹੀ ਮੈਂ ਇਨਾਂ ਸਭਨਾਂਨੂੰ ਕਹਾ ਸੁਵਾਦ ਵਿਖਾਉਂਦਾ ਹਾਂ।

ਭੋਲਾ-ਆਪ ਕਾਹਲੀ ਨ ਕਰੋ, ਇਕ ਦੋ ਦਿਨ ਹੋਰ ਸਬਰ ਕਰੋ।

ਭੂਤ-ਕਿਤੇ ਇਹ ਨ ਹੋਵੇ ਕਿ ਇਕ ਦੋ ਦਿਨ ਰਹਿਣ ਨਾਲ ਇਹ ਭੀ ਜਾਂਦਾ ਰਹੇ। ਇਹ ਕਹਿਕੇ ਭੂਤ ਨਾਥ ਕੋਠੜੀ

ਦੇ ਬਾਹਰ ਨਿਕਲ ਆਇਆ ਅਰ ਬੂਹਾ ਬੰਦ ਕਰਕੇ ਸੜਦਾ ਭੁਜਦਾ ਸੁਰੰਗੋਂ ਬਾਹਰ ਹੋਕੇ ਆਪਣੇ ਡੇਰੇ ਵੱਲ ਤੁਰ ਪਿਆ।

ਭੂਤ ਨਾਥ ਨੂੰ ਇਨਾਂ ਮੋਹਰਾਂ ਦੇ ਗੁੰਮ ਹਣ ਦਾ ਬੜਾ ਹੀ ਦੁਖ ਹੋਇਆ, ਰਾਤ ਵੇਲੇ ਕਿਸੇ ਨੂੰ ਕੁਛ ਕਹਿਣਾ ਉਚਿਤ ਨ ਸਮਝਿਆ ਚੁਪ ਹੋ ਰਿਹਾ ਪਰ ਰਾਤ ਭਰ ਉਸਨੰ ਚੰਗੀਤਰਾਂ ਨੀਂਦ ਨ ਆਈ ਤੇ ਨਾਹੀਂ ਕ੍ਰੁਧਦੇ ਕਾਰਨ ਉਸਨੇ ਕੁਛ ਖਾਧਾ ਪੀਤਾ, ਭੋਲਾ ਸਿੰਘ ਭੀ ਕੁਛ ਚਿਰ ਪਿਛੋਂ ਓਥੋਂ ਹਟਕੇ ਇਕ ਹੋਰ ਗੁਫਾ ਦੇ ਪਾਸ ਬੈਠ ਗਿਆ ਤੇ ਰਾਤ ਉਥੇ ਹੀ ਬਿਤਾਈ, ਜਦ ਘੰਟਾ ਭਰ ਰਾਤ ਰਹਿੰਦੀ ਸੀ ਤਾਂ ਘਬਰਾਯਾ ਹੋਇਆ ਭੂਤ ਨਾਥ ਦੇ ਪਾਸ ਆਇਆ ਅਰ ਵੇਖਿਆ ਕਿ ਓਹ ਸੁਤਾ ਪਿਆ ਹੈ,ਹਥ ਨਾਲ ਹਿਲਾਕੇ ਉਸਨੂੰ ਜਗਾਇਆ, ਓਹ ਘਬਰਾਕੇ ਉਠ ਬੈਠਾ ਅਰ ਬੋਲਿਆ ਕਿਉਂ ਕੀ ਹੈ ?

ਭੋਲਾ—ਮਲੂਮ ਹੁੰਦਾ ਹੈ ਕਿ ਅਜ ਫੇਰ ਆਪਦੀ ਚੋਰੀ ਹੋਈ ਹੈ ?

ਭੂਤ—ਓਹ ਕਿਸ ਤਰਾਂ ?

ਭੋਲਾ—ਮੈਂ ਕਈਆਂ ਆਦਮੀਆਂ ਨੂੰ ਖਜ਼ਾਨੇ ਵਾਲੀ ਸੁਰੰਗ ਦੇ ਅੰਦਰ ਜਾਂਦਿਆਂ ਤੇ ਓਥੋਂ ਲਦੇ ਹੋਏ ਮੁੜਕੇ ਆਉਂਦੇ ਵੇਖਿਆ ਹੈ।

ਭੂਤ—ਫੇਰ ਓਹ ਲੋਕ ਕਿਧਰ ਗਏ ?

ਭੋਲਾ—ਮਲੂਮ ਹੁੰਦਾ ਹੈ ਕਿ ਓਹ ਇਸ ਘਾਟੀ ਦੇ ਬਾਹਰ ਨਿਕਲ ਗਏ ਹਨ, ਮੈਂ ਉਨਾਂ ਨੂੰ ਹੇਠਾਂ ਉਤਰ ਕੇ ਇਸ ਸੁਰੰਗ ਵਿਚ ਜੋ ਬਾਹਰ ਨਿਕਲਨ ਦਾ ਰਸਤਾ ਹੈ ਜਾਂਦੇ ਵੇਖਕੇ ਦੌੜਕੇ ਆਪਦੇ ਪਾਸ ਆਇਆ ਹਾਂ, ਆਪ ਛੇਤੀ ਚਲੋ

ਅਰ ਉਨ੍ਹਾਂ ਦਾ ਪਿੱਛਾ ਕਰੋ।

ਭੂਤ ਨਾਥ ਘਬਰਾਕੇ ਉਠ ਬੈਠਾ ਅਰ ਬੋਲਿਆ ਜ਼ਰਾ ਵੇਖ ਤਾਂ ਲੈ ਕਿ ਏਥੋਂ ਕੌਣ੨ ਗਿਆ ਹੈ ?

ਭੋਲਾ–ਬਸ, ਇਸ ਵੇਖ ਭਾਲ ਵਿਚ ਹੀ ਓਹ ਦੂਰ ਨਿਕਲ ਜਾਣਗੇ।

ਭੂਤ–ਹੱਛਾ ਚਲੋ ਪਹਿਲਾਂ ਬਾਹਰ ਹੀ ਚਲੀਏ।

ਦੋਵੇਂ ਆਦਮੀ ਛੇਤੀ ਨਾਲ ਪਹਾੜੀ ਦੇ ਹੇਠਾਂ ਉਤਰ ਆਏ ਅਰ ਸੁਰੰਗ ਵਿਚ ਵੜਕੇ ਘਾਟੀ ਦੇ ਬਾਹਰ ਨਿਕਲੇ ਓਥੇ ਕੁਛ ਭੀ ਨਹੀਂ ਸੀ, ਥੋੜ੍ਹਾ ਚਿਰ ਤਕ ਏਧਰ ਓਧਰ ਫਿਰਕੇ ਦੋਵੇਂ ਆਦਮੀ ਘਾਟੀ ਦੀ ਸੁਰੰਗ ਦੇ ਪਾਸ ਚਲੇ ਆਏ ਅਰ ਇਸ ਤਰਾਂ ਗੱਲਾਂ ਕਰਨ ਲਗੇ।

ਭੋਲਾ–ਮਲੂਮ ਹੁੰਦਾ ਹੈ ਕਿ ਓਹ ਲੋਕ ਦੂਰ ਨਿਕਲ ਗਏ ਹਨ, ਪਰ ਕਿਧਰ ਗਏ ਹਨ ਇਹ ਛੇਤੀ ਨਹੀਂ ਮਲੂਮ ਹੋ ਸਕਦਾ।

ਭੂਤ–ਹਛਾ, ਤੂੰ ਘਾਟੀ ਦੇ ਅੰਦਰ ਜਾਹ, ਜਿਥੇ ਓਹ ਲੋਕ ਹਨ ਉਨ੍ਹਾਂ ਦਾ ਚੰਗੀ ਤਰਾਂ ਧਿਆਨ ਰੱਖ, ਮੈਂ ਫਿਰ ਤੁਰ ਕੇ ਪਤਾ ਲੈਂਦਾ ਹਾਂ ਅਰ ਵੇਖਦਾ ਹਾਂ ਕਿ ਓਹ ਕਿਧਰ ਗਏ ਹਨ।

ਭੋਲਾ–ਜੀ ਨਹੀਂ, ਆਪ ਘਾਟੀ ਦੇ ਅੰਦਰ ਜਾਓ ਤੇ ਮੈਨੂੰ ਉਨ੍ਹਾਂ ਦੇ ਪਿਛੇ ਜਾਣ ਦੀ ਆਗਯਾ ਦੇਵੋ, ਕਿਉਂਕਿ ਜੋ ਲੋਕ ਏਥੋਂ ਗਏ ਹਨ ਜੇ ਓਹ ਆਪਣੇ ਹੀ ਆਦਮੀ ਹਨ ਤਾਂ ਛੇਕੜ ਮੁੜਕੇ ਏਥੇ ਜ਼ਰੂਰ ਆਉਣਗੇ, ਅਜੇਹੀ ਦਸ਼ਾ ਵਿਚ ਬਹੁਤ ਦੂਰ ਤਕ ਜਾਕੇ ਪਿਛਾ ਕਰਨ ਦੀ ਕੋਈ ਲੋੜ ਨਹੀਂ, ਇਸਦੇ ਬਿਨਾਂ

ਆਪ ਘਾਟੀ ਵਿਚ ਜਾ ਕੇ ਇਸ ਗੱਲ ਦਾ ਨਿਪਟਾਰਾ ਕਰ ਸਕਦੇ ਹੋ ਕਿ ਏਥੋਂ ਕੇਹੜਾ ੨ ਆਦਮੀ ਗੁਮ ਹੈ ਕਿਉਂਕਿ ਮੈਨੂੰ ਇਸ ਗਲ ਦਾ ਕੁਛ ਭੀ ਪਤਾ ਨਹੀਂ ਕਿ ਅੱਜ ਕਲ ਕਿਸ ਕਿਸਨੂੰ ਆਪ ਨੇ ਕਿਸ ੨ ਕੰਮ ਤੇ ਲਾਇਆ ਹੋਇਆ ਹੈ ਅਰ ਘਾਟੀ ਦੇ ਅੰਦਰ ਕੌਣ ੨ ਰਹਿੰਦਾ ਹੈ।

ਭੂਤ—ਠੀਕ ਹੈ, ਹੱਛਾ ਮੈਂ ਹੀ ਘਾਟੀ ਦੇ ਅੰਦਰ ਜਾਕੇ ਪਤਾ ਲੈਂਦਾ ਹਾਂ ਕਿ ਕੌਣ ੨ ਗੁੰਮ ਹੈ, ਸ਼ੋਕ ਕਿ ਸੁਰੰਗ ਵਿਚ ਆਉਣ ਜਾਣ ਦਾ ਬੂਹਾ ਖੋਲ੍ਹਣਾ ਬੰਦ ਕਰਨਾ ਮੈਂ ਉਨ੍ਹਾਂ ਨੂੰ ਦੱਸ ਦਿਤਾ ਹੈ, ਜੇ ਨ ਦਸਦਾ ਤਾਂ ਕੰਮ ਨਹੀਂ ਚਲਦਾ ਸੀ, ਕਿਉਂਕਿ ਨਿਤ ਹੀ ਉਨ੍ਹਾਂ ਨੇ ਆਉਣਾ ਜਾਣਾ ਹੋਇਆ ਅਰ ਮੇਰੇ ਪਿਛੋਂ ਭੀ ਆਉਣਾ ਜਾਣਾ ਹੋਯਾ।

ਭੋਲ਼ਾ-ਠੀਕ ਹੈ, ਦਸੇ ਬਿਨਾਂ ਕੰਮ ਨਹੀਂ ਚਲ ਸਕਦਾ।

ਭੂਤ—ਇਸਦੇ ਬਿਨਾਂ ਮੈਂ ਉਹਨਾਂ ਸਭਨਾਂ ਨੂੰ ਇਹ ਭੀ ਕਹਿ ਛਡਿਆ ਸੀ ਕਿ ਨਿੱਤ ਹੀ ਸੂਰਜ ਚੜ੍ਹਨ ਤੋਂ ਪਹਿਲਾਂ ਪਹਿਲਾਂ ਵਾਰੀ ੨ ਦੋ ਚਾਰ ਆਦਮੀ ਘਾਟੀ ਦੇ ਬਾਹਰ ਜਾਕੇ ਏਧਰ ਓਧਰ ਫਿਰਿਆ ਕਰਨ, ਹੁਣ ਓਹ ਲੋਕ ਜਿਨ੍ਹਾਂ ਨੂੰ ਤੂੰ ਜਾਂਦਿਆਂ ਵੇਖਿਆ ਹੈ ਮੁੜਕੇ ਭੀ ਆਉਣਗੇ ਤਾਂ ਇਹੋ ਕਹਿਣਗੇ ਕਿ ਅਸੀ ਤਾਂ ਬਾਲ਼ਣ ਲਈ ਬਾਹਰ ਗਏ ਸਾਂ। ਫੇਰ ਉਨ੍ਹਾਂ ਨੂੰ ਚੋਰ ਸਿਧ ਕਰਨ ਲਈ ਕੀ ਢੰਗ ਹੋ ਸਕਦਾ ਹੈ?

ਭੋਲ਼ਾ—ਸਚ ਹੈ, ਹਛਾ ਆਪ ਜੋ ਉਚਿਤ ਸਮਝੋ ਸੋ ਕਰੋ, ਪਹਿਲੇ ਜਾਕੇ ਦੇਖੋ ਤਾਂ ਸਹੀ ਕਿ ਕੌਣ ੨ ਗੁੰਮ ਹੈ ਅਰ ਉਸ ਖਜ਼ਾਨੇ ਨੂੰ ਭੀ ਦੇਖ ਆਓ ਕਿ ਕਲ ਪਾਸੋਂ ਕੁਛ ਹੋਰ ਭੀ ਘਟਿਆ ਹੈ ਕਿ ਨਹੀਂ, ਮੈਂ ਸਮਝਦਾ ਹਾਂ ਕਿ ਜ਼ਰੂਰ ਘਟਿਆ

ਹੋਵੇਗਾ, ਕਿਉਂਕਿ ਮੈਂ ਆਪਣੀ ਅੱਖੀਂ ਸਭ ਕਾਰਰਵਾਈ ਵੇਖੀ ਹੈ।

ਭੂਤ–ਹਛਾ ਮੈਂ ਜਾਂਦਾ ਹਾਂ, ਇਹ ਕਹਿਕੇ ਘਾਟੀ ਦੇ ਅੰਦਰ ਚਲਾ ਗਿਆ, ਉਸਨੇ ਸਭ ਤੋਂ ਪਹਿਲਾਂ ਉਸ ਖਜ਼ਾਨੇ ਨੂੰ ਵੇਖਣਾ ਉਚਿਤ ਸਮਝਿਆ ਅਰ ਉਸੇ ਪਾਸੇ ਗਿਆ ਜਿਧਰ ਖਜ਼ਾਨੇ ਦੀ ਗੁਫਾ ਸੀ।

ਗੁਫਾ ਦੇ ਅੰਦਰ ਜਾਕੇ ਖਜ਼ਾਨੇ ਵਾਲੀ ਕੋਠੜੀ ਖੋਹਲ ਕੇ ਭੂਤਨਾਥ ਅੰਦਰ ਗਿਆ, ਤੇ ਚਾਨਣਾ ਕਰਕੇ ਧਿਆਨ ਨਾਲ ਉਨ੍ਹਾਂ ਦੇਗਾਂ ਵਲ ਦੇਖਿਆ ਤਾਂ ਮਲੂਮ ਹੋਇਆ ਕਿ ਹੋਰ ਭੀ ਕਈ ਦੇਗਾਂ ਖਾਲੀ ਹਨ, ਭੋਲਾ ਸਿੰਘ ਨੂੰ ਨਾਲ ਲੈਕੇ ਜਦ ਭੂਤਨਾਥ ਇਸ ਕੋਠੜੀ ਵਿਚ ਗਿਆ ਸੀ ਅਰ ਜਿਨ੍ਹਾਂ ਦੇਗਾਂ ਵਿਚ ਭੋਲਾ ਸਿੰਘ ਤੇ ਭੂਤਨਾਥ ਨੇ ਮੋਹਰਾਂ ਵੇਖੀਆਂ ਸਨ ਉਨ੍ਹਾਂ ਵਿਚੋਂ ਭੀ ਚਾਰ ਦੇਗਾਂ ਉਸੀਆਂ ਹੀ ਖਾਲੀ ਸਨ, ਭੂਤਨਾਥ ਨੇ ਮਨ ਵਿਚ ਸੋਚਿਆ ਕਿ ਭੋਲਾ ਸਿੰਘ ਨੇ ਸੱਚ ਹੀ ਕਿਹਾ ਸੀ, ਜ਼ਰੂਰ ਇਹ ਮੇਰੇ ਆਦਮੀਆਂ ਨੇ ਹੀ ਚੋਰੀ ਕੀਤੀ ਹੈ, ਹਛਾ ਹੁਣ ਮੈ ਇਨ੍ਹਾਂ ਬੇਈਮਾਨਾਂ ਨੂੰ ਜ਼ਰੂਰ ਸਿਜ਼ਾ ਕਰਾਂਗਾ, ਪਰ ਬੜੀ ਔਕੜ ਆ ਬਣੀ ਹੈ ਜੇ ਮੈਂ ਇਹਨਾਂ ਨੂੰ ਏਥੋਂ ਕੱਢ ਦੇਵਾਂ ਤਦ ਭੀ ਕੰਮ ਨਹੀਂ ਚਲਦਾ ਕਿਉਂਕਿ ਏਥੋਂ ਦਾ ਰਸਤਾ ਇਹ ਦੇਖ ਚੁਕੇ ਹਨ, ਹੁਣ ਤਾਂ ਕੁਛ ਡਾਕੇ ਭੀ ਹਨ, ਫੇਰ ਵੈਰ ਕਰਨ ਲਈ ਲੁਕ ਛਿਪ ਕੇ ਆ ਜਾਇਆ ਕਰਨਗੇ ਤੇ ਜੇ ਆਪ ਇਹ ਘਾਟੀ ਛੱਡ ਦੇਵਾਂ ਅਰ ਬਾਕੀ ਬਚਿਆ ਹੋਇਆ ਖਜ਼ਾਨਾ ਲੈਕੇ ਕਿਸੇ ਹੋਰਥਾਂ ਚਲਾ ਜਾਵਾਂ ਤਾਂ ਫੇਰ ਬਾਬਾ ਜੀ (ਸਾਧੂ) ਕਿਸ ਤਰਾਂ ਮਿਲਨਗੇ, ਜਿਨ੍ਹਾਂ ਨੇ ਇਹ ਖਜ਼ਾਨਾ ਦਿਤਾ

ਹੈ ਅਰ ਫੇਰ ਏਥੇ ਆਕੇ ਅਣਗਿਣਤ ਧਨ ਦੇਣ ਤੇ ਤਲਿਸਮ ਦਾ ਦਰੋਗਾ ਬਨਾ ਦੇਣ ਦਾ ਪ੍ਰਣ ਕਰ ਗਏ ਹਨ। ਬੜੀ ਹੀ ਔਕੜ ਹੈ, ਇਨ੍ਹਾਂ ਨੂੰ ਏਥੋਂ ਕੱਢ ਦੇਣ ਤੇ ਭੀ ਮੈਂ ਨਿਸਚਿੰਤ ਨਹੀਂ ਹੋ ਸਕਦਾ, ਕਿਉਂਕਿ ਫੇਰ ਇਹ ਸਭ ਵੈਰੀ ਹੋ ਜਾਣਗੇ, ਤੇ ਵੈਰੀਆਂ ਨਾਲ ਜਾ ਮਿਲਨਗੇ, ਇਸ ਲਈ ਤਾਂ ਏਹੋ ਚੰਗਾ ਹੈ ਕਿ ਇਨ੍ਹਾਂ ਸਭਨਾਂ ਨੂੰ ਜਾਨੋਂ ਮਾਰਕੇ ਸਾਰਾ ਟੰਟਾ ਹੀ ਮੁਕਾ ਦਿਤਾ ਜਾਵੇ।

ਏਹੋ ਜੇਹੀਆਂ ਗੱਲਾਂ ਸੋਚਦਾ ਹੋਯਾ ਭੂਤਨਾਥ ਆਪਣੇ ਡੇਰੇ ਵੱਲ ਤੁਰ ਪਿਆ ਜਿਥੇ ਪ੍ਰਭਾਕਰ ਸਿੰਘ ਨੂੰ ਕੈਦ ਕੀਤਾ ਹੋਯਾ ਸੀ, ਓਥੇ ਪਹੁੰਚਕੇ ਵੇਖਿਆ ਤਾਂ ਪ੍ਰਭਾਕਰਸਿੰਘ ਗੁੰਮ ਹੈ, ਕ੍ਰੋਧ ਨਾਲ ਭੂਤਨਾਥ ਦੀਆਂ ਅੱਖਾਂ ਲਾਲ ਹੋ ਗਈਆਂ ਅਰ ਉਸਨੇ ਮਨ ਵਿਚ ਸੋਚਿਆ ਕਿ ਇਹ ਸਾਰਾ ਕੰਮ ਭੀ ਮੇਰੇ ਚੇਲਿਆਂ ਦਾ ਹੈ।

ਭੂਤਨਾਥ ਨੇ ਆਪਣੀ ਗੁਫਾ ਦੇ ਬਾਹਰ ਨਿਕਲਕੇ ਸੀਟੀ ਵਜਾਈ ਜਿਸਨੂੰ ਸੁਣਕੇ ਉਸਦੇ ਸ਼ਾਗਿਰਦ ਤੇ ਏਯਾਰ ਸਭ ਕਠੇ ਹੋ ਗਏ ਜੋ ਉਸ ਵੇਲੇ ਓਥੇ ਸਨ। ਇਹ ਲੋਕ ਗਿਣਤੀ ਵਿਚ ਬਾਰਾਂ ਸਨ ਜਿਨ੍ਹਾਂ ਵਿਚੋਂ ਚਾਰ ਆਦਮੀ ਕੁਛ ਰਾਤ ਰਹਿੰਦੇ ਹੀ ਬਾਲਾਦਵੀ* ਵਾਸਤੇ ਚਲੇ ਗਏ ਸਨ, ਬਾਕੀ ਅੱਠ ਆਦਮੀ ਘਾਟੀ ਵਿਚ ਹਾਜ਼ਰ ਸਨ ਜੋ ਇਸ ਵੇਲੇ ਭੂਤ ਨਾਥ ਦੇ ਪਾਸ ਆ ਗਏ। ਕੇਹੜਾ ੨ ਆਦਮੀ ਬਾਹਰ ਗਿਆ ਹੋਯਾ ਹੈ ਇਹ ਪੁਛਣ ਦੇ ਪਿਛੋਂ ਭੂਤ ਨਾਥ ਨੇ ਕਿਹਾ:—ਬੜੇ

---

*ਫਿਰ ਤੁਰਕੇ ਪਹਿਰਾ ਦੇਣ ਲਈ ਤੇ ਸੂਹ ਲੈਣ ਨੂੰ ਬਾਲਾਦਵੀ ਆਖਦੇ ਹਨ।

ਅਚੰਭੇ ਦੀ ਗੱਲ ਹੈ ਕਿ ਪ੍ਰਭਾਕਰ ਸਿੰਘ ਇਸ ਗੁਫਾ ਵਿਚੋਂ ਗੁੰਮ ਹੋ ਗਿਆ ਹੈ।

ਇਕ—ਏਹ ਤਾਂ ਆਪ ਹੀ ਜਾਣੋ, ਰਾਤ ਆਪ ਹੀ ਏਥੇ ਪਹਿਰੇ ਤੇ ਸੋ, ਸਾਡੇ ਵਿਚੋਂ ਤਾਂ ਕੋਈ ਨਹੀਂ ਸੀ।

ਭੂਤ—ਇਹ ਤਾਂ ਠੀਕ ਹੈ, ਪਰ ਤੁਸੀ ਸੋਚੋ ਕਿ ਅਚਾਨਕ ਉਸਦਾ ਗੁੰਮ ਹੋ ਜਾਣਾ ਕੇਹੀ ਗੱਲ ਹੈ ?

ਦੂਸਰਾ—ਬੇਸ਼ਕ ! ਬੜੇ ਅਚੰਭੇ ਦੀ ਗੱਲ ਹੈ।

ਭੂਤ—ਇਸ ਦੇ ਬਿਨਾਂ ਇਕ ਗੱਲ ਹੋਰ ਭੀ ਸੁਣਨ ਵਾਲੀ ਹੈ, ਉਸ (ਸੈਨਤ ਕਰਕੇ) ਗੁਫਾ ਦੇ ਅੰਦਰ ਸਾਡਾ ਖਜ਼ਾਨਾ ਸੀ ਉਸ ਵਿਚੋਂ ਭੀ ਕਈ ਲੱਖ ਰੁਪਏ ਦੀ ਚੋਰੀ ਹੋ ਗਈ ਹੈ ਇਸ ਤੋਂ ਪਹਿਲਾਂ ਭੀ ਇਕ ਵਾਰੀ ਚੋਰੀ ਹੋ ਚੁਕੀ ਹੈ।

ਇਕ—ਇਹ ਤਾਂ ਆਪਨੇ ਹੋਰ ਭੀ ਅਚੰਭੇ ਦੀ ਗੱਲ ਸੁਣਾਈ ਹੈ, ਭਲਾ ਏਥੇ ਚੋਰ ਕਿਸ ਤਰਾਂ ਆ ਸਕਦਾ ਹੈ, ਇਸਦੇ ਬਿਨਾਂ ਗੁਫਾ ਵਿਚ ਸੈਂਕੜੇ ਵਾਰੀ ਅਸੀਂ ਆ ਚੁਕੇ ਹਾਂ ਪਰ ਕੋਈ ਖਜ਼ਾਨਾ ਅਸਾਂ ਨਹੀਂ ਵੇਖਿਆ ਤੇ ਨ ਆਪ ਨੇ ਹੀ ਕਦੀ ਦਸਿਆ ਹੈ ਕਿ ਏਥੇ ਸਾਡਾ ਖਜ਼ਾਨਾ ਹੈ।

ਭੂਤ—ਇਸ ਗੁਫਾ ਦੇ ਅੰਦਰ ਇਕ ਚੋਰ ਦਰਵਾਜ਼ਾ ਹੈ ਉਸ ਵਿਚ ਕੋਠੜੀ ਹੈ, ਉਸੇ ਦੇ ਅੰਦਰ ਖਜ਼ਾਨਾ ਸੀ, ਉਸ ਦਿਨ ਜੋ ਸਾਧੂ ਮਹਾਤਮਾ ਆਏ ਸਨ ਓਹ ਖਜ਼ਾਨਾ ਉਨਾਂ ਦਾ ਹੀ ਸੀ ਤੇ ਓਹੋ ਮੈਨੂੰ ਦੇ ਗਏ ਸਨ।

ਓਹੋ ਹੀ ਇਸ ਕੋਠੜੀ ਦੇ ਖੋਹਲਣ ਬੰਦ ਕਰਨਦਾ ਢੰਗ ਦੱਸ ਗਏ ਸਨ, ਪਰ ਹੁਣ ਮੈਂ ਵੇਖਿਆ ਹੈ ਕਿ ਓਹ ਖਜ਼ਾਨਾ ਅੱਧਾ ਭੀ ਨਹੀਂ ਰਿਹਾ।

ਤੀਸਰਾ-ਇਹ ਸਭ ਗੱਲਾਂ ਤਾਂ ਆਪ ਹੀ ਜਾਣੋ, ਸਾਨੂੰ ਤਾਂ ਆਪ ਨੇ ਕਦੇ ਖਬਰ ਭੀ ਨਹੀਂ ਦਿੱਤੀ ਸੀ, ਇਸ ਵਾਸਤੇ ਸਾਨੂੰ ਇਸ ਦਾ ਕੁਛ ਭੀ ਧਿਆਨ ਨਹੀਂ ਸੀ ਅਰ ਧਿਆਨ ਹੋਵੇ ਭਾਵੇਂ ਨ ਹੋਵੇ, ਏਥੋਂ ਚੋਰੀ ਹੋਣ ਦੀ ਗੱਲ ਕੌਣ ਮੰਨ ਸਕਦਾ ਹੈ ?

ਭੂਤ-ਤਾਂ ਕੀ ਮੈਂ ਝੂਠ ਬੋਲ ਰਿਹਾ ਹਾਂ ?

ਚੌਥਾ-ਇਹ ਤਾਂ ਅਸੀਂ ਨਹੀਂ ਕਹਿ ਸਕਦੇ,ਪਰ ਇਸ ਦੇ ਜ਼ਿੰਮੇਵਾਰ ਭੀ ਅਸੀਂ ਨਹੀਂ ਹਾਂ।

ਭੂਤ-ਤਾਂ ਫੇਰ ਕੌਣ ਜ਼ਿੰਮੇਵਾਰ ਹੋ ਸਕਦਾ ਹੈ?

ਚੌਥਾ-ਆਪ ਜ਼ਿੰਮੇਵਾਰ ਹੋ, ਜਾਂ ਜੋ ਚੁਰਾਕੇ ਲੈ ਗਿਆ ਹੈ ਓਹ ਜ਼ਿੰਮੇਵਾਰ ਹੈ, ਆਪ ਤਾਂ ਸਾਥੋਂ ਇਸ ਤਰਾਂ ਪੁਛਦੇ ਹੋ ਜਿਸ ਤਰਾਂ ਕੋਈ ਦਾਸ ਦਾਸੀ ਪਾਸੋਂ ਘੂਰਕੇ ਪੁਛਦਾ ਹੈ, ਅਸੀਂ ਆਪਦੇ ਪਾਸ ਸ਼ਾਗਿਰਦੀ ਕਰਦੇ ਹਾਂ, ਚੋਯਾਰੀ ਸਿੱਖਦੇ ਹਾਂ,ਆਪਦੇ ਵਾਸਤੇ ਦਿਨ ਰਾਤ ਦੌੜਦੇ ੨ ਹੈਰਾਨ ਹੋ ਜਾਂਦੇ ਹਾਂ ਅਰ ਹਰ ਵੇਲੇ ਜਾਨ ਤਲੀ ਤੇ ਲਈ ਫਿਰਦੇ ਹਾਂ, ਮਰਨ ਦੀ ਭੀ ਪ੍ਰਵਾਹ ਨਹੀਂ ਕਰਦੇ। ਏਤਨੇ ਤੇ ਭੀ ਆਪ ਸਾਨੂੰ ਚੋਰ ਸਮਝਦੇ ਹੋ ਅਰ ਅਜੇਹਾ ਵਰਤਾਓ ਕਰਦੇ ਹੋ। ਇਹ ਸਾਡੇ ਵਾਸਤੇ ਇਕ ਨਵੀਂ ਹੀ ਗੱਲ ਹੈ, ਅਗੇ ਤਾਂ ਕਦੀ ਆਪ ਅਜੇਹੇ ਬੇਰੁਖੇ ਨਹੀਂ ਹੋਏ ਸੀ ?

ਭੂਤ-ਹਾਂ, ਅਜ ਤੋਂ ਪਹਿਲੇ ਮੈਂ ਤੁਹਾਨੂੰ ਈਮਾਨਦਾਰ ਸਮਝਦਾ ਸੀ, ਪਰ ਇਹ ਤਾਂ ਹੁਣ ਪਤਾ ਲਗਾ ਹੈ ਕਿ ਤੁਸੀਂ ਲੋਕ ਏਯਾਰ ਨਹੀਂ, ਸਗੋਂ ਪਕੇ ਬੇਈਮਾਨ ਤੇ ਧੋਖੇ ਬਾਜ਼ ਹੋ।

ਪੰਜਵਾਂ-ਵੇਖੋ ਮੂੰਹ ਸੰਭਾਲ ਕੇ ਬੋਲੋ, ਸਾਨੂੰ ਅਜੇਹੀਆਂ

ਗੱਲਾਂ ਸੁਣਨ ਦੀ ਵਾਦੀ ਨਹੀਂ।

ਭੂਤ—ਜੇ ਵਾਦੀ ਨ ਹੁੰਦੀ ਤਾਂ ਅਜੇਹਾ ਕੰਮ ਭੀ ਨ ਕਰਦੇ।

ਛੀਵਾਂ—(ਕ੍ਰੋਧ ਨਾਲ, ਸਿਧੀ ਤਰਾਂ ਇਹ ਕਿਉਂ ਨਹੀਂ ਕਹਿੰਦੇ ਕਿ ਏਥੋਂ ਚਲੇ ਜਾਓ ਇਸ ਤਰਾਂ ਇਜ਼ਤ ਲਾਹੁਣ ਲੁਹਾਉਣ ਦੀ ਕੀ ਲੋੜ ਹੈ?

ਭੂਤ—ਵਾਹਵਾ! ਕੇਹੀ ਚੰਗੀ ਗੱਲ ਕਹੀ ਹੈ ਤੁਸੀਂ ਸਾਰਾ ਖਜ਼ਾਨਾ ਹਜ਼ਮ ਕਰ ਜਾਓ ਤੇ ਮੈਂ ਕੇਵਲ ਏਹੋ ਕਹਿ ਦੇਵਾਂ ਕਿ ਚੁਪ ਕਰਕੇ ਚਲੇ ਜਾਓ।

ਏਹੋ ਜੇਹੀਆਂ ਗੱਲਾਂ ਹੋ ਹੀ ਰਹੀਆਂ ਸਨ ਕਿ ਓਹ ਬਾਕੀ ਦੇ ਚਾਰ ਆਦਮੀ ਭੀ ਆ ਗਏ ਜੋ ਕੁਛ ਰਾਤ ਰਹਿੰ-ਦਿਆਂ ਹੀ ਬਾਲ਼ਾਦਵੀ ਵਾਸਤੇ ਗਏ ਸਨ। ਭੂਤਨਾਥ ਨੇ ਉਨ੍ਹਾਂ ਸਭਨਾਂ ਨਾਲ ਭੀ ਉਸੇ ਤਰਾਂ ਦੀਆਂ ਗੱਲਾਂ ਕਰਕੇ ਘੁਰਕੀ ਦਿਤੀ। ਉਨ੍ਹਾਂ ਨੇ ਭੀ ਆਖਿਆ ਕਿ ਸਾਨੂੰ ਖਜ਼ਾਨੇ ਦਾ ਕੁਛ ਪਤਾ ਨਹੀਂ ਕਿ ਆਪਣੇ ਕਿਥੇ ਰਖਿਆ ਹੋਯਾ ਹੈ।

ਭੂਤਨਾਥ ਵਡਾ ਹੀ ਲਾਲਚੀ ਸੀ, ਰੁਪੈ ਪੈਸੇ ਵਾਸਤੇ ਓਹ ਬੜੀ ਛੇਤੀ ਬੇ ਲਿਹਾਜ਼ਾ ਬਣ ਜਾਂਦਾ ਸੀ ਅਰ ਖੋਟੇ ਤੋਂ ਖੋਟਾ ਕੰਮ ਕਰਨ ਨੂੰ ਤਿਆਰ ਹੋ ਜਾਂਦਾ ਸੀ, ਰੁਪੈ ਪੈਸੇ ਵਲੋਂ ਓਹ ਕਿਸੇ ਦਾ ਵਿਸਾਹ ਭੀ ਨਹੀਂ ਕਰਦਾ ਸੀ, ਅਜ ਉਸਦੀ ਭਾਰੀ ਰਕਮ ਗੁੰਮ ਹੋ ਗਈ ਹੈ ਅਰ ਕ੍ਰੋਧ ਦੇ ਮਾਰੇ ਓਹ ਸੜ ਭੁਜ ਰਿਹਾ ਸੀ, ਆਪਣੇ ਆਦਮੀਆਂ ਤੇ ਓਸਨੇ ਬੜੀ ਸਖਤੀ ਕੀਤੀ ਅਰ ਵੜੀਆਂ ਭੈੜੀਆਂ ਗੱਲਾਂ ਆਖੀਆਂ ਜਿਸ ਨਾਲ ਓਹ ਸਭ ਵਿਗੜ ਖਲੋਤੇ ਕਿਉਂਕਿ ਏਯਾਰ ਲੋਕ ਇਸ ਤਰਾਂ

ਦੀ ਬੇ ਇਜ਼ਤੀ ਨਹੀਂ ਸਹਾਰ ਸਕਦੇ।

ਇਨ੍ਹਾਂ ਆਦਮੀਆਂ ਦੇ ਬਿਨਾਂ ਭੂਤ ਨਾਥ ਪਾਸ ਹੋਰ ਭੀ ਆਦਮੀ ਸਨ ਜੋ ਦੂਸਰੀ ਥਾਂ ਰਹਿੰਦੇ ਸਨ ਅਰ ਹੋਰਨਾਂ ਕੰਮਾਂ ਤੇ ਲਾਏ ਹੋਏ ਸਨ ਇਸ ਘਾਟੀ ਵਿਚ ਅਜ ਕਲ ਇਹੋ ਬਾਰਾਂ ਆਦਮੀ ਰਹਿੰਦੇ ਸਨ, ਅਜ ਭੂਤ ਨਾਥ ਦੀਆਂ ਗੱਲਾਂ ਤੋਂ ਗੁਸੇ ਹੋਕੇ ਉਸਦਾ ਸੰਗ ਛਡਕੇ ਹੋਰ ਥਾਂ ਚਲੇ ਜਾਣ ਨੂੰ ਤਿਆਰ ਹੋ ਗਏ ਪਰ ਭੂਤ ਨਾਥ ਨੇ ਸਿਧੀ ਤਰਾਂ ਜਾਣ ਭੀ ਨ ਦਿਤਾ, ਸਗੋਂ ਤਲਵਾਰ ਧੂਹਕੇ ਸਭਨਾਂ ਨੂੰ ਦੰਡ ਦੇਣ ਵਾਸਤੇ ਤਿਆਰ ਹੋਗਿਆ, ਭੂਤਨਾਥ ਦੇ ਪਾਸ ਓਹੋ ਅਨੋਖੀ ਤਲਵਾਰ ਸੀ ਜੋ ਉਸਨੇ ਪ੍ਰਭਾਕਰ ਸਿੰਘ ਦੀ ਖੋਹੀ ਸੀ। ਇਹ ਤਲਵਾਰ ਓਹ ਜਾਨ ਤੋਂ ਪਿਆਰੀ ਰਖਦਾ ਸੀ ਤੇ ਇਸ ਨੂੰ ਬਿਜੈ ਦਾ ਸੇਹਰਾ ਸਮਝਦਾ ਸੀ। ਉਸ ਦੇ ਆਦਮੀਆਂ ਨੂੰ ਕੁਛ ਪਤਾ ਨਹੀਂ ਸੀ ਕਿ ਇਸ ਵਿਚ ਕੀ ਗੁਣ ਹਨ। ਸੋ ਲਾਚਾਰ ਹੋਕੇ ਓਹ ਲੋਕ ਭੀ ਤਲਵਾਰਾਂ ਤੇ ਖੰਜਰ ਕਢਕੇ ਟਾਕਰੇ ਲਈ ਤਿਆਰ ਹੋ ਗਏ।

ਭੂਤਨਾਥ ਕੱਲਾ ਹੀ ਸਭਨ ਨਾਲ ਲੜਨ ਨੂੰ ਤਿਆਰ ਹੋਗਿਆ ਸਗੋਂ ਬਹੁਤ ਚਿਰ ਤਕ ਲੜਦਾ ਭੀ ਰਿਹਾ। ਭੂਤ ਨਾਥ ਨੂੰ ਕਈ ਛੋਟੇ ੨ ਘਾਉ ਭੀ ਲਗੇ ਪਰੰਤੂ ਭੂਤ ਨਾਥ ਦੀ ਤਲਵਾਰ ਨਾਲ ਜੋ ਭੀ ਫਟੜ ਹੋਯਾ ਓਹ ਤੁਰਤ ਬੇ ਹੋਸ਼ ਹੋ ਗਿਆ,ਇਹ ਹਾਲ ਵੇਖਕੇ ਸਭ ਨੂੰ ਅਚੰਭਾ ਹੁੰਦਾਸੀ, ਥੋੜੇ ਹੀ ਚਿਰ ਵਿਚ ਸਾਰੇ ਹੀ ਆਦਮੀ ਬੇਹੋਸ਼ ਹੋਕੇ ਡਿਗ ਪਏ, ਭੂਤ ਨਾਥ ਨੇ ਸਭਨਾਂ ਦੀਆਂ ਮੁਸ਼ਕਾਂ ਬੰਨ੍ਹਕੇ ਇਕ ਖੋਹ ਵਿਚ ਕੈਦ ਕਰ ਦਿਤਾ।

ਉਸਦੇ ਪਿਛੋਂ ਭੂਤਨਾਥ ਘਾਟੀ ਦੇ ਬਾਹਰ ਨਿਕਲਕੇ ਭੋਲਾ ਸਿੰਘ ਨੂੰ ਲਭਣ ਲਗਾ, ਪਰੰਤੂ ਸਾਰਾ ਦਿਨ ਬੀਤ ਜਾਣ ਤੇ ਭੀ ਭੋਲਾ ਸਿੰਘ ਦਾ ਕੁਛ ਪਤਾ ਨ ਲਗਾ।

ਸੈਧਜ਼ਾ ਪੈਣ ਤੇ ਭੂਤ ਨਾਥ ਫੇਰ ਘਾਟੀ ਵਿੱਚ ਮੁੜ ਆਇਆ ਅਰ ਇਹ ਵੇਖਣ ਲਈ ਉਸ ਗੁਫਾ ਵਿਚ ਗਿਆ ਜਿਸ ਵਿਚ ਉਨ੍ਹਾਂ ਬੇਹੋਸ਼ ਸ਼ਾਗਿਰਦਾਂ ਨੂੰ ਰਖਿਆ ਸੀ ਕਿ ਅਜੇ ਉਨ੍ਹਾਂ ਨੂੰ ਹੋਸ਼ ਆਈ ਹੈ ਕਿ ਨਹੀਂ, ਪਰੰਤੂ ਸ਼ੋਕ! ਭੂਤਨਾਥ ਨੇ ਓਹ ਕੌਤਕ ਵੇਖਿਆ ਜੋ ਉਸ ਦੇ ਸੁਫਨੇ ਵਿਚ ਭੀ ਨਹੀਂ ਆ ਸਕਦਾ ਸੀ ਉਸ ਨੇ ਓਥੇ ਆਪਣਾ ਇਕ ਭੀ ਸ਼ਾਗਿਰਦ ਨ ਵੇਖਿਆ ਤੇ ਨਾ ਹੀ ਓਥੇ ਕੋਈ ਚੀਜ ਹੀ ਨਜ਼ਰ ਆਈ ਜਿਸ ਨਾਲ ਓਹਨਾਂ ਦੇ ਹਥ ਪੈਰ ਬਧੇ ਸਨ।

ਆਪਣੇ ਸ਼ਾਗਿਰਦਾਂ ਨੂੰ ਕੈਦਖਾਨੇ ਵਿਚ ਨ ਵੇਖਕੇ ਭੂਤਨਾਥ ਨੂੰ ਬੜਾ ਹੀ ਅਚੰਭਾ ਹੋਯਾ ਅਰ ਓਹ ਸੋਚਣ ਲਗਾ ਕਿ ਇਹ ਸਾਰੇ ਦੇ ਸਾਰੇ ਕਿਸ ਤਰਾਂ ਨਿਕਲ ਗਏ? ਮੈਂ ਇਨ੍ਹਾਂ ਦੇ ਹੱਥ ਪੈਰ ਬੜੀ ਪਕਿਆਈ ਨਾਲ ਬੰਨ੍ਹ ਗਿਆ ਸੀ ਜੋ ਕਿਸੇ ਦੀ ਸਹਾਇਤਾ ਦੇ ਬਿਨਾਂ ਕਦੇ ਖੁਲ੍ਹ ਹੀ ਨਹੀਂ ਸਕਦੇ ਸੀ, ਫੇਰ ਇਹ ਲੋਕ ਕਿਸ ਤਰਾਂ ਨਿਕਲ ਗਏ? ਮਲੂਮ ਹੁੰਦਾ ਹੈ ਕਿ ਇਨ੍ਹਾਂ ਦਾ ਕੋਈ ਸਹਾਇਕ ਏਥੇ ਜਰੂਰ ਆ ਪਹੁੰਚਾ ਸੀ, ਭਾਵੇਂ ਓਹ ਮੇਰੇ ਸ਼ਾਗਿਰਦਾਂ ਦਾ ਸਜਨ ਹੋਵੇ ਤੇ ਭਾਵੇਂ ਮੇਰਾ ਕੋਈ ਵੈਰੀ, ਕਈਆਂ ਦਿਨਾਂ ਤੋਂ ਅਜੇਹੀਆਂ ਗੱਲਾਂ ਹੋ ਰਹੀਆਂ ਹਨ ਕਿ ਮੇਰੀ ਸਮਝ ਵਿਚ ਕੁਛ ਭੀ ਨਹੀਂ ਆਉਂਦਾ। ਕੀ ਇਹ ਹੋ ਸਕਦਾ ਹੈ ਕਿ ਹੋਸ਼ ਵਿਚ ਆਉਣ ਦੇ ਪਿਛੋਂ ਇਨ੍ਹਾਂ ਲੋਕਾਂ ਨੇ ਇਕ ਦੂਸਰੇ ਦੀ ਸਹਾਇਤਾ ਨਾਲ

ਮੁਸ਼ਕਾਂ ਖੋਹਲ ਲਈਆਂ ਹੋਣ ? ਹਾਂ ਇਹ ਹੋ ਸਕਦਾ ਹੈ। ਸੋ ਹੁਣ ਮੈਨੂੰ ਮੰਨਣਾ ਪਵੇਗਾ ਕਿ ਮੇਰੇ ਵੈਰੀਆਂ ਦੀ ਗਿਣਤੀ ਵਧ ਗਈ ਕਿਉਂਕਿ ਇਹ ਲੋਕ ਭੀ ਜ਼ਰੂਰ ਹੀ ਮੇਰੇ ਨਾਲ ਵੈਰ ਕਰਨਗੇ, ਅਜੇਹੀ ਦਸ਼ਾ ਵਿਚ ਮੈਂ ਕਿਸ ਕਿਸ ਦਾ ਵਾਰ ਸੰਭਾਲਿਆ ਕਰਾਂਗਾ ? ਮੈਂ ਤਾਂ ਇਹੋ ਸੋਚੀ ਬੈਠਾ ਸੀ ਕਿ ਇਨ੍ਹਾਂ ਨੂੰ ਝੱਟ ਪਟ ਮਾਰਕੇ ਬਖੇੜਾ ਮੁਕਾਵਾਂਗਾ, ਕਿਉਂਕਿ ਵੈਰੀਆਂ ਦੀ ਗਿਣਤੀ ਵਧਣੀ ਠੀਕ ਨਹੀਂ, ਪਰ ਸ਼ੋਕ ! ਹੁਣ ਮੈਂ ਇਕੱਲਾ ਕੀ ਕਰਾਂਗਾ ? ਜੇ ਦੋ ਚਾਰ ਸਾਥੀ ਹੋਰ ਹੋਣ ਭੀ ਤਾਂ ਓਹਨਾਂ ਦਾ ਕੀ ਭਰੋਸਾ ? ਉਹ ਲੋਕ ਜ਼ਰੂਰ ਉਨ੍ਹਾਂ ਨੂੰ ਭੀ ਚੁਕਣਗੇ ਅਰ ਜਦ ਉਨ੍ਹਾਂ ਨੂੰ ਇਹ ਮਲੂਮ ਹੋ ਜਾਵੇਗਾ ਕਿ ਆਪਣੇ ਸਾਥੀਆਂ ਨਾਲ ਅਜੇਹਾ ਵਰਤਾਓ ਕਰਦਾ ਹਾਂ ਤਾਂ ਓਹ ਭੀ ਮੇਰਾ ਸਾਥ ਛੱਡ ਦੇਣਗੇ, ਸਗੋਂ ਇਹ ਭੀ ਅਚੰਭਾ ਨਹੀਂ ਕਿ ਅੱਗੇ ਨੂੰ ਕੋਈ ਮੇਰਾ ਸਾਥੀ ਬਣਨਾ ਹੀ ਪਸੰਦ ਨ ਕਰ। ਹਾਇ ! ਮੈਂ ਐਵੇਂ ਵਿਅਰਥ ਦੁਖ ਭੋਗ ਰਿਹਾ ਹਾਂ, ਜੇ ਚੁਪ ਚਾਪ ਆਪਣੇ ਮਾਲਕ ਦੇ ਪਾਸ ਬੈਠ ਰਹਿੰਦਾ ਤਾਂ ਕਿਉਂ ਇਹ ਵਿਪਦਾ ਸਹੇੜਦਾ ? ਪਰ ਹੁਣ ਤਾਂ ਮੈਂ ਓਥੇ ਭੀ ਨਹੀਂ ਜਾਣਾ ਚਾਹੁੰਦਾ, ਕਿਉਂਕਿ ਦਇਆ ਰਾਮ ਦੀਆਂ ਦੋਵੇਂ ਇਸਤ੍ਰੀਆਂ ਓਥੇ ਮੈਨੂੰ ਵਧੀਕ ਦੁਖ ਦੇਣਗੀਆਂ। ਸ਼ੋਕ ! ਕਿ ਇਹ ਗੱਲ ਰਣਧੀਰ ਸਿੰਘ ਜੀ ਨੇ ਮੈਥੋਂ ਐਵੇਂ ਹੀ ਲੁਕਾਈ ਅਤੇ ਕਹਿ ਦਿਤਾ ਕਿ ਦਯਾ ਰਾਮ ਦੀਆਂ ਦੋਵੇਂ ਇਸਤ੍ਰੀਆਂ ਮਰ ਗਈਆਂ ਹਨ, ਪਰ ਜਿਥੋਂ ਤੱਕ ਮੈਂ ਸੋਚਦਾ ਹਾਂ ਕਿ ਇਸ ਵਿਚ ਉਨ੍ਹਾਂ ਦਾ ਭੀ ਕੁਛ ਕਸੂਰ ਨਹੀਂ ਜਾਪਦਾ, ਹੋ ਸਕਦਾ ਹੈ ਕਿ ਮੇਰੀ ਤਰ੍ਹਾਂ

ਉਨ੍ਹਾਂ ਨੂੰ ਭੀ ਧੋਖੇ ਵਿਚ ਰੱਖਿਆ ਗਿਆ ਹੋਵੇ, ਅਰ ਅਜੇ ਤੱਕ ਉਨ੍ਹਾਂ ਨੂੰ ਖਬਰ ਭੀ ਨ ਹੋਵੇ ਕਿ ਜਮਨਾ ਤੇ ਸੁਰਸਤੀ ਜੀਉਂਦੀਆਂ ਹਨ, ਪਰ ਹੁਣ ਮੈਨੂੰ ਕੀ ਕਰਨਾ ਚਾਹੀਦਾ ਹੈ, ਸੋਚਣ ਵਾਲੀ ਤਾਂ ਇਹ ਗੱਲ ਹੈ ! ਮੈਂ ਤਾਂ ਅਜੇਹਾ ਗੁੰਮ ਹੋ ਸਕਦਾ ਹਾਂ ਕਿ ਹਵਾ ਨੂੰ ਭੀ ਮੇਰਾ ਪਤਾ ਨ ਲੱਗੇ ਪ੍ਰੰਤੂ ਇਸ ਘਾਟੀ ਦਾ ਛੱਡਣਾ ਜ਼ਰਾ ਔਖਾ ਹੋ ਗਿਆ ਹੈ, ਜੇ ਮੈਂ ਏਥੋਂ ਚਲਾ ਗਿਆ ਤਾਂ ਫੇਰ ਸਾਧੂ ਮਹਾਤਮਾਂ ਨਹੀਂ ਮਿਲ ਸਕਣਗੇ, ਅਰ ਨ ਮੈਂ ਉਹ ਧਨ ਲੈ ਸੱਕਾਂਗਾ ਜੋ ਉਨ੍ਹਾਂ ਦੀ ਕ੍ਰਿਪਾ ਕਰਕੇ ਮਿਲਣ ਵਾਲਾ ਹੈ, ਪਰ ਹੁਣ ਏਥੋਂ ਦਾ ਵਾਸ ਭੀ ਔਖਾ ਹੋ ਗਿਆ ਹੈ ਪਰ ਚੰਗਾ ਹੁਣ ਕੁਛ ਦਿਨਾਂ ਵਾਸਤੇ ਇਹ ਥਾਂ ਛੱਡ ਹੀ ਦੇਣਾ ਚਾਹੀਦਾ ਹੈ, ਜੋ ਕੁਝ ਬਚਿਆ ਬਚਾਇਆ ਖਜ਼ਾਨਾ ਹੈ ਉਹ ਕੱਢ ਲੈਣਾ ਚਾਹੀਦਾ ਹੈ।

ਏਹੋ ਜੇਹੀਆਂ ਗੱਲਾਂ ਸੋਚਦਾ ੨ ਭੂਤ ਨਾਥ ਖਜ਼ਾਨੇ ਦੀ ਗੁਫਾ ਵੱਲ ਤੁਰ ਪਿਆ। ਗੁਫਾ ਲੰਘਕੇ ਮੋਮਵੱਟੀ ਜਗਾ ਕੇ ਖਜ਼ਾਨੇ ਵਾਲੀ ਕੋਠੜੀ ਵਿਚ ਪਹੁੰਚਾ ਤਾਂ ਵੇਖਿਆ ਕਿ ਹੁਣ ਉਨ੍ਹਾਂ ਦੇਗਾਂ ਵਿਚ ਇਕ ਭੀ ਮੋਹਰ ਨਹੀਂ, ਸਭ ਗੁੰਮ ਹੋ ਗਈਆਂ, ਸਗੋਂ ਕਈ ਦੇਗਾਂ ਭੀ ਨਜ਼ਰ ਨਹੀਂ ਆਉਂਦੀਆਂ ਜਿਨ੍ਹਾਂ ਵਿਚ ਮੋਹਰਾਂ ਭਰੀਆਂ ਹੋਈਆਂ ਸਨ। ਭੂਤ ਨਾਥ ਦਾ ਸਿਰ ਭੌਣ ਲੱਗ ਪਿਆ ਅਰ ਓਹ ਆਪਣਾ ਸਿਰ ਫੜਕੇ ਓਥੇ ਹੀ ਬੈਠ ਗਿਆ।

ਥੋੜੇ ਚਿਰ ਪਿਛੋਂ ਭੂਤ ਨਾਥ ਉਠਿਆ ਅਰ ਮੋਮਵੱਟੀ ਲਾਲ ਚਾਨਣਾ ਕਰਕੇ ਉਸਨੇ ਚੰਗੀ ਤਰਾਂ ਕੋਠੜੀ ਨੂੰ ਦੇਖਣ ਲਗਾ ਅਰ ਛੇਕੜ ਬੂਹਾ ਬੰਦ ਕਰਕੇ ਬਾਹਰ ਨਿਕਲ ਆਇਆ

ਅਰ ਗੁਫ਼ਾ ਦੀ ਧਰਤੀ ਨੂੰ ਚੰਗੀ ਤਰ੍ਹਾਂ ਵੇਖਦਾ ਹੋਇਆ ਬਾਹਰ ਨਿਕਲ ਆਇਆ ਤੇ ਸੋਚਣ ਲੱਗਾ ਕਿ ਹੁਣ ਏਥੇ ਠਹਿਰਨਾ ਉਚਿਤ ਨਹੀਂ ।

# (ਤੇਈਵਾਂ ਕਾਂਡ)

ਦੁਪਹਿਰ ਦਾ ਸਮਾਂ ਹ ਪਰੰਤੂ ਸੂਰਜ ਭਗਵਾਨ ਦਾ ਦਰਸ਼ਨ ਨਹੀਂ ਹੁੰਦਾ । ਆਕਾਸ਼ ਤੇ ਘਣਘੋਰ ਬੱਦਲ ਛਾਏ ਹੋਏ ਹਨ, ਠੰਢੀ ੨ ਹਵਾ ਚਲ ਰਹੀ ਹੈ ਅਰ ਮਲੂਮ ਹੁੰਦਾ ਹੈ ਕਿ ਮੋਹਲੇਧਾਰ ਮੀਂਹ ਵਰ੍ਹਨ ਹੀ ਵਾਲਾ ਹੈ । ਭੂਤ ਨਾਥ ਆਪਣੀ ਘਾਟੀ ਵਿਚੋਂ ਨਿਕਲਕੇ ਇਕੱਲਾ ਹੀ ਬਨ ਤੇ ਮੈਦਾਨ ਦੀ ਸੈਰ ਕਰ ਰਿਹਾ ਹੈ, ਉਸਦੇ ਮਨ ਵਿਚ ਕਈ ਪ੍ਰਕਾਰ ਦੀਆਂ ਤ੍ਰਹੰਗਾਂ ਉਠ ਰਹੀਆਂ ਹਨ, ਕਈ ਗੱਲਾਂ ਉਠਦੀਆਂ ਤੇ ਬੈਠਦੀਆਂ ਸਨ, ਕਦੀ ੨ ਓਹ ਕਿਤੇ ੨ ਠਹਿਰਕੇ ਚੌਹੀਂ ਪਾਸੀਂ ਵੇਖਣ ਲਗ ਪੈਂਦਾ ਸੀ ਜਿਸਤਰਾਂ ਕੋਈ ਕਿਸੇ ਦੀ ਬਿੜਕ ਲੈਂਦਾ ਹੈ, ਕਦੇ ੨ ਓਹ ਸੀਟੀ ਵਜਾਕੇ ਉਸਦੇ ਉਤਰ ਨੂੰ ਉਡੀਕਦਾ । ਏਸੇ ਤਰਾਂ ਬਹੁਤ ਚਿਰ ਤਕ ਫਿਰਦਾ ੨ ਓਹ ਇਕ ਪੱਥਰ ਤੇ ਬੈਠ ਗਿਆ ਅਰ ਕੁਛ ਸੋਚਣ ਲੱਗਾ, ਥੋੜੇ ਚਿਰ ਪਿਛੋਂ ਉਸਨੇ ਫੇਰ ਸੀਟੀ ਵਜਾਈ, ਓਸੇ ਵੇਲੇ ਅੱਗੋਂ ਕਿਸੇ ਨੇ ਉਸਦਾ ਉਤਰ ਦਿਤਾ, ਭੂਤ ਨਾਥ ਉਠਕੇ ਓਸੇ ਪਾਸੇ ਤੁਰ ਪਿਆ ਜਿਧਰੋਂ ਸੀਟੀ ਦੀ ਅਵਾਜ਼ ਆਈ ਸੀ, ਥੋਹੜੀ ਦੂਰ ਤੇ ਓਸਨੇ ਆਪਣਾ ਇਕ ਸ਼ਾਗਿਰਦ ਵੇਖਿਆ ਜਿਸਦਾ

ਨਾਉਂ ਰਾਮਦਾਸ ਸੀ । ਭੂਤ ਨਾਥ ਇਸਨੂੰ ਬਹੁਤ ਹੀ ਪਿਆਰ ਕਰਦਾ ਤੇ ਅਪਣੇ ਪੁਤ੍ਰ ਸਮਾਨ ਸਮਝਦਾ ਸੀ, ਰਾਮਦਾਸ ਭੀ ਬੜਾ ਹੀ ਸਿਆਣਾ ਤੇ ਚਲਾਕ ਮੁੰਡਾ ਸੀ, ਇਸਦੀ ਉਮਰ ਵੀਹ ਕੁ ਵਰਹੇ ਦੀ ਹੋਵੇਗੀ, ਪਰ ਵੇਖਣ ਵਿਚ ਓਹ ਬਾਰਾਂ ਤੇਰਾਂ ਵਰਹੇ ਤੋਂ ਵੱਡਾ ਨਹੀਂ ਜਾਪਦਾ ਸੀ, ਅਜੇ ਤੱਕ ਉਸਦੀ ਮਸ ਭੀ ਨਹੀਂ ਫੁਟੀ ਸੀ । ਕੁਦਰਤ ਵਲੋਂ ਹੀ ਉਸਦੀ ਸੂਰਤ ਜ਼ਨਾਨੀਆਂ ਵਰਗੀ ਸੀ, ਇਹੋ ਕਾਰਨ ਸੀ ਕਿ ਓਹ ਇਸਤ੍ਰੀ ਦੀ ਸੂਰਤ ਵਿਚ ਬਹੁਤ ਕੁਝ ਕਰ ਜਾਂਦਾ ਸੀ । ਜ਼ਨਾਨੇ ਹਾਵ ਭਾਵ ਵਿਚ ਭੀ ਉਹ ਨਿਪੁੰਨ ਸੀ । ਇਸ ਵੇਲੇ ਉਸਦੀ ਪਿਠ ਤੇ ਇਕ ਗੰਢ ਲੱਦੀ ਹੋਈ ਸੀ ਜਿਸਨੂੰ ਵੇਖਕੇ ਭੂਤ ਨਾਥ ਬੜਾ ਹੀ ਹੈਰਾਨ ਹੋਇਆ, ਉਸਨੇ ਅਗੇ ਹੋਕੇ ਪੁਛਿਆ ਰਾਮਦਾਸ ਸੁਖ ਤਾਂ ਹੈ, ਇਹ ਕਿਸਨੂੰ ਚੁਕ ਲਿਆਯਾ ਹੈਂ ? ਮਲੂਮ ਹੁੰਦਾ ਹੈ ਕਿ ਕੋਈ ਚੰਗਾ ਸ਼ਿਕਾਰ ਹੱਥ ਆਇਆ ਹੈ ।

ਰਾਮਦਾਸ—(ਕਾਣੀ ਅੱਖ ਨਾਲ ਪ੍ਰਣਾਮ ਕਰਕੇ) ਹਾਂ ਚਾਚਾ ਜੀ ਮੈਂ ਬੜਾ ਚੰਗਾ ਸ਼ਿਕਾਰ ਮਾਰ ਲਿਆਯਾ ਹਾਂ ।

ਭੂਤ—(ਪ੍ਰਸੰਨ ਹੋਕੇ) ਹੱਛਾ ਇਸ ਪੱਥਰ ਤੇ ਬੈਠ ਜਾਹ ਫੇਰ ਵੇਖੀਏ ਕਿ ਤੇਰਾ ਸ਼ਿਕਾਰ ਕੇਹਾ ਹੈ ।

ਭੂਤ ਨਾਥ ਨੇ ਗੰਢ ਲਾਹੁਣ ਵਿਚ ਉਸਨੂੰ ਸਹਾਇਤਾ ਦਿਤੀ, ਫੇਰ ਦੋਵੇਂ ਇਕ ਪੱਥਰ ਤੇ ਬੈਠ ਗਏ । ਭੂਤ ਨਾਥ ਨੇ ਗੰਢ ਖੋਹਲਕੇ ਵੇਖੀ ਤਾਂ ਇਕ ਬੇਹੋਸ਼ ਇਸਤ੍ਰੀ ਨਜ਼ਰ ਪਈ, ਪੁਛਿਆ ਇਹ ਕੌਣ ਹੈ ?

ਰਾਮਦਾਸ—ਇਹ ਜਮਨਾ ਤੇ ਸੁਰਸਤੀ ਦੀ ਦਾਸੀ ਹੈ ।

ਭੂਤ-ਤੇਰੇ ਕਾਬੂ ਕਿਸ ਤਰਾਂ ਆ ਗਈ ?

ਰਾਮਦਾਸ-ਓਸ ਘਾਟੀ ਦੇ ਬਾਹਰ ਜਿਸ ਵਿਚ ਓਹ ਰਹਿੰਦੀਆਂ ਹਨ ਜਿਸ ਕੰਮ ਲਈ ਆਈ ਸੀ ਅਰ ਮੈਂ ਆਪਦੀ ਆਗਜਾ ਅਨੁਸਾਰ ਉਸੇ ਤਰਾਂ ਲੁਕਕੇ ਬੈਠਾ ਹੋਯਾ ਸੀ, ਸਮਾਂ ਮਿਲਨ ਤੇ ਮੈਂ ਇਸਨੂੰ ਫੜ ਲਿਆ ਅਰ ਝਟ ਬਟੀ ਬੇਹੋਸ਼ ਕਰਕੇ ਇਕ ਗੁਫਾ ਵਿਚ ਲੁਕਾ ਆਯਾ ਜਿਥੋਂ ਝਟ ਪਟ ਕਿਸੇ ਨੂੰ ਪਤਾ ਨਹੀਂ ਲਗ ਸਕਦਾ ਸੀ। ਇਸਦੇ ਪਿਛੋਂ ਮੈਂ ਇਸ ਦਾ ਸ੍ਰੂਪ ਬਣਾਕੇ ਉਸ ਸੁਰੰਗ ਦੇ ਪਾਸ ਰਹਿਆ ਗਿਆ ਜੋ ਉਸ ਘਾਟੀ ਦੇ ਅੰਦਰ ਜਾਂਦਾ ਰਸਤਾ ਹੈ ਤੇ ਜਿੱਥੇਂ ਮੈਂ ਏਸਨੂੰ ਫੜਿਆ ਸੀ। ਮੇਰੀ ਇਹ ਪ੍ਰਬਲ ਇੱਛਾ ਸੀ ਕਿ ਮੈਂ ਇਸ ਘਾਟੀ ਦੇ ਅੰਦਰ ਜਾਵਾਂ। ਪਰ ਮੈਨੂੰ ਇਸ ਗੱਲ ਦਾ ਕੁਛ ਪਤਾ ਨਹੀਂ ਸੀ ਕਿ ਇਹ ਇਸਤ੍ਰੀ ਜਿਸਨੂੰ ਮੈਂ ਫੜਿਆ ਹੈ ਕਿਸ ਦਰਜੇ ਦੀ ਹੈ ਜਾਂ ਇਹ ਕਿਸ ਕੰਮ ਤੇ ਲੱਗੀ ਹੋਈ ਹੈ ਤੇ ਇਸਦਾ ਨਾਉਂ ਕੀ ਹੈ। ਸੋ ਇਹ ਗੱਲਾਂ ਮਲੂਮ ਕਰਨ ਲਈ ਮੈਨੂੰ ਪਾਖੰਡ ਰਚਨਾ ਪਿਆ। ਜਿਸ ਕਰਕ ਇਤਨੇ ਦੋ ਦਿਨਾਂ ਦੀ ਢਿਲ ਤਾਂ ਹੋਗਈ ਪਰ ਪਰਮਾਤਮਾਂ ਦੀ ਕ੍ਰਿਪਾ ਨਾਲ ਮੇਰਾ ਕੰਮ ਚੰਗਾ ਨਿਭ ਗਿਆ। ਮੈ ਸੂਰਤ ਬਦਲਕੇ ਇਸ ਇਸਤ੍ਰੀ ਦੇ ਕੱਪੜੇ ਤਾਂ ਪਾ ਹੀ ਲਏ ਸਨ ਪਰ ਫੇਰ ਭੀ ਮੈਂ ਸੱਟਾਂ ਲਾਕੇ ਇਕ ਪੱਥਰ ਤੇ ਬੈਠ ਗਿਆ ਅਰ ਉਡੀਕਣ ਲੱਗਾ ਕਿ ਘਾਟੀ ਦੇ ਅੰਦਰੋਂ ਕੋਈ ਆਵੇ ਤਾਂ ਉਸਦੇ ਨਾਲ ਮੈਂ ਅੰਦਰ ਪਹੁੰਚਾਂ। ਥੋੜ੍ਹੇ ਹੀ ਚਿਰ ਪਿਛੋਂ ਜਮਨਾ ਤੇ ਸੁਰਸਤੀ ਆਪ ਘਾਟੀ ਦੇ ਬਾਹਰ ਨਿਕਲੀਆਂ। ਉਸ ਵੇਲੇ ਮੈਨੂੰ

ਕੁਛ ਪਤਾ ਨਹੀਂ ਸੀ ਕਿ ਇਹੋ ਜਮਨਾ ਤੇ ਸੁਰਸਤੀ ਹਨ, ਪਰ ਜਦ ਘਾਟੀ ਦੇ ਅੰਦਰ ਪਹੁੰਚਾ ਤਾਂ ਪਤਾ ਲੱਗਾ ਕਿ ਇਹੋ ਜਮਨਾ ਤੇ ਸੁਰਸਤੀ ਹਨ। ਭਾਵੇਂ ਓਥੇ ਇਨ੍ਹਾਂ ਨੂੰ ਕਮਲਾ ਤੇ ਬਿਮਲਾ ਆਖਦੇ ਹਨ, ਪ੍ਰੰਤੂ ਇਹ ਤਾਂ ਮੈਂ ਆਪ ਤੋਂ ਸੁਣ ਹੀ ਚੁਕਾ ਸੀ ਕਿ ਓਥੇ ਇਨ੍ਹਾਂ ਨੇ ਆਪਣਾ ਨਾਓਂ ਕਮਲਾ ਤੇ ਬਿਮਲਾ ਰੱਖਿਆ ਹੋਯਾ ਹੈ, ਇਸ ਲਈ ਮੈਨੂੰ ਅਸਲ ਭੇਤ ਜਾਨਣ ਵਿਚ ਕੋਈ ਔਖ੍ਯਾਈ ਨ ਹੋਈ। ਜਦ ਮੈਨੂੰ ਸੁਰੰਗ ਦੇ ਬਾਹਰ ਕਲਾ ਤੇ ਬਿਮਲਾ ਨੇ ਵੇਖਿਆ ਤਾਂ ਪੁਛਿਆ ਹਸਦੇਆਂ ਤੂੰ ਅਜੇ ਤੱਕ ਏਥੇ ਹੀ ਬੈਠੀ ਹੋਈ ਹੈਂ ? ਮੈਂ ਹੌਲ ਜੇਹੀ ਉਤਰ ਦਿਤਾ, ਮੈਂ ਪਹਾੜੀ ਦੇ ਉਪਰੋਂ ਡਿਗ ਪਈ ਹਾਂ, ਬੜੀਆਂ ਸੱਟਾਂ ਲੱਗੀਆਂ ਹਨ, ਮੈਥੋਂ ਤਾਂ ਇਕ ਪੈਰ ਭੀ ਨਹੀਂ ਪੁਟਿਆ ਜਾਂਦਾ, ਗੱਲ ਕਰਨ ਵਿਚ ਭੀ ਔਖਿਆਈ ਹੁੰਦੀ ਹੈ, ਫੇਰ ਮੈਂ ਆਪਣੇ ਕਈ ਘਾਉ ਜੋ ਬਣਾ ਲਏ ਸਨ ਇਨ੍ਹਾਂ ਨੂੰ ਵਿਖਾਏ, ਮੇਰੀ ਦਸ਼ਾ ਵੇਖਕੇ ਉਨ੍ਹਾਂ ਨੂੰ ਬੜਾ ਸ਼ੋਕ ਹੋਇਆ, ਮੈਨੂੰ ਸਹਾਰਾ ਦੇਕੇ ਆਪਣੀ ਘਾਟੀ ਵਿਚ ਲੈ ਗਈਆਂ ਅਰ ਦਵਾ ਦਾਰੂ ਕਰਨ ਲੱਗੀਆਂ, ਦੋ ਦਿਨ ਤੱਕ ਮੈਂ ਬਰਾਬਰ ਮੰਜੇ ਤੇ ਪਿਆ ਰਿਹਾ, ਏਤਨੇ ਵਿਚ ਹੀ ਮੈਨੂੰ ਕਈ ਗੱਲਾਂ ਮਲੂਮ ਹੋ ਗਈਆਂ ਜਿਨ੍ਹਾਂ ਨੂੰ ਮੈਂ ਸੰਖੇਪ ਵਿਚ ਹੀ ਆਪ ਨੂੰ ਦੱਸਾਂਗਾ, ਦੋ ਦਿਨਾਂ ਪਿਛੋਂ ਮੈਂ ਰਾਜ਼ੀ ਹੋਗਿਆ ਅਰ ਸਭਨਾਂ ਦੇ ਨਾਲ ਰਲ ਮਿਲਕੇ ਕੰਮ ਕਰਨ ਲੱਗਾ ਕਿਉਂਕਿ ਏਤਨੇ ਚਿਰ ਵਿਚ ਮੈਨੂੰ ਆਪਣੇ ਪ੍ਰਯੋਜਨ ਦੀਆਂ ਕਈ ਗੱਲਾਂ ਮਲੂਮ ਹੋ ਗਈਆਂ ਸਨ।

ਭੂਤ—ਤੂੰ ਬੜੀ ਹਿੰਮਤ ਦਾ ਕੰਮ ਕੀਤਾ ਹੈ, ਹੱਛਾ

ਇਹ ਦੱਸ ਕਿ ਤੈਨੂੰ ਕੀ ਕੀ ਗਲਾਂ ਮਲੂਮ ਹੋਈਆਂ ?

ਰਾਮਦਾਸ-ਪਹਿਲੀ ਗੱਲ ਤਾਂ ਇਹ ਮਲੂਮ ਹੋਈ ਕਿ ਵਿਚਾਰਾ ਭੋਲਾ ਸਿੰਘ ਇਨ੍ਹਾਂ ਦੋਹਾਂ ਦੇ ਹੱਥੋਂ ਮਾਰਿਆ ਗਿਆ ਹੈ, ਆਪ ਕਲਾ ਤੇ ਬਿਮਲਾ ਨੇ ਉਸਨੂੰ ਮਾਰਿਆ ਹੈ ਪਰ ਪਤਾ ਨਹੀਂ ਜੋ ਓਹ ਕਿਸ ਥਾਂ ਤੇ ਕਦੋਂ ਤੇ ਕਿਸਤਰਾਂ ਮਾਰਿਆ ਹੈ, ਪਰ ਉਸਨੂੰ ਮੋਇਆਂ ਕਈ ਸਾਤੇ ਹੋ ਗਏ ਹਨ।

ਭੂਤ-(ਹੈਰਾਨੀ ਨਾਲ)ਕੀ ਓਹ ਮਾਰਿਆ ਗਿਆ ਹੈ?

ਰਾਮਦਾਸ-ਜੀ ਹਾਂ ਮਾਰਿਆ ਗਿਆ ਹੈ।

ਭੂਤ-ਅਜੇ ਤਾਂ ਕੱਲਪਰਸੋਂ ਹੀ ਮੇਰੇ ਪਾਸ ਆਯਾ ਸੀ।

ਰਾਮਦਾਸ-ਓਹ ਕੋਈ ਹੋਰ ਹੀ ਹੋਵੇਗਾ ਜਿਸਨੇ ਭੋਲਾ ਸਿੰਘ ਬਣਕੇ ਆਪ ਨੂੰ ਧੋਖਾ ਦਿਤਾ ਹੈ।

ਭੂਤ-(ਕੁਝ ਸੋਚਕੇ) ਹਾਂ, ਜ਼ਰੂਰਕੋਈ ਹੋਰ ਹੀਸੀ,ਹੁਣ ਜਦਤੇਰੀ ਗੱਲ ਸੁਣਕੇ ਮੈਂ ਸੋਚਦਾਹਾਂਤਾਂ ਕੋਈ ਹੋਰ ਹੀ ਮਲੂਮ ਹੁੰਦਾ ਹੈ। ਹਾਇ! ਮੈਥੋਂ ਭੀ ਬੜੀ ਭੁੱਲ ਹੋ ਗਈ, ਮੈਂ ਆਪਣੇ ਹੱਥੀਂ ਆਪਣੇ ਪੈਰਾਂ ਤੇ ਕੁਹਾੜਾ ਮਾਰਿਆ, ਮੇਰੇ ਸਾਥੀ ਤੇ ਸ਼ਾਗਿਰਦ ਆਪਣੇ ਮਨ ਵਿਚ ਕੀਹ ਕਹਿੰਦੇ ਹੋਣਗੇ। ਹੁਣ ਓਹ ਲੋਕ ਮੇਰੇ ਨਾਲ ਵੈਰ ਕਰਨਗੇ ਪਰ ਇਸ ਵਿਚ ਉਨ੍ਹਾਂ ਦਾ ਕੀ ਦੋਸ਼ ਹੈ।

ਰਾਮਦਾਸ-ਇਹ ਕੀ ਗੱਲ ਹੋਈ ਹੈ ਕੁਝ ਮੈਂ ਭੀ ਸੁਣਾਂ ?

ਭੂਤ-ਤੈਥੋਂ ਕੋਈ ਗਲ ਲੁਕੀ ਨਹੀਂ ਰਹੇਗੀ ਮੈਂ ਸਭ ਕੁਛ ਤੈਨੂੰ ਦੱਸਾਂਗਾ ਪਹਿਲਾਂ ਆਪਣੀ ਗੱਲ ਸੁਣਾ।

ਰਾਮਦਾਸ-ਨਹੀਂ ਨਹੀਂ ਮੈਂ ਪਹਿਲੇ ਆਪਦੀ

ਗੱਲ ਸੁਣ ਲਵਾਂਗਾ ਤਾਂ ਫੇਰ ਆਪਣਾ ਹਾਲ ਦੱਸਾਂਗਾ।

ਰਾਮਦਾਸ ਨੇ ਇਸ ਗੱਲ ਤੇ ਬਹੁਤ ਜ਼ਿੱਦ ਕੀਤੀ, ਛੇਕੜ ਲਾਚਾਰ ਹੋਕੇ ਭੂਤ ਨਾਥ ਨੂੰ ਸਭ ਹਾਲ ਦੱਸਣਾ ਹੀ ਪਿਆ, ਜਿਸਨੂੰ ਸੁਣ ਕੇ ਰਾਮਦਾਸ ਨੇ ਬੜਾ ਦੁੱਖ ਮਨਾਇਆ।

ਭੂਤ-ਅੱਛਾ ਹੁਣ ਸੁਣਾ ਕਿ ਕੀ ਕੁਛ ਤੈਨੂੰ ਪਤਾ ਲੱਗਾ ਹੈ?

ਰਾਮਦਾਸ-ਹਾਂ ਜੀ! ਜਿਸ ਸਾਧੂ ਮਹਾਤਮਾਂ ਦੀ ਗੱਲੀ ਹੁਣ ਆਪ ਨੇ ਕੀਤੀ ਹੈ ਅਰ ਜਿਸਨੇ ਆਪਨੂੰ ਖਜ਼ਾਨਾ ਦਿਤਾ ਸੀ ਓਹ ਕਲਾ ਤੇ ਇਮਲਾ ਦੇ ਪਖਪਾਤੀ ਹਨ, ਜੋ ਟੰਗ ਢੰਗ ਆਪ ਨੇ ਦਸਿਆ ਹੈ ਠੀਕ ਇਸੇ ਸੂਰਤ ਸ਼ਕਲ ਵਿਚ ਮੈਂ ਉਨ੍ਹਾਂ ਨੂੰ ਓਥੇ ਵੇਖਿਆ ਸੀ ਅਰ ਆਪਣੇ ਕੰਨਾਂ ਨਾਲ ਉਨ੍ਹਾਂ ਦੇ ਮੂੰਹੋਂ ਇਹ ਗੱਲ ਸੁਣੀ ਸੀ, ਕਿ "ਭੂਤ ਨਾਥ ਨੂੰ ਮੈਂ ਬੜੇ ਲਾਲਚ ਵਿਚ ਫਸਾ ਲਿਆ ਹੈ, ਓਹ ਇਸ ਘਾਟੀ ਨੂੰ ਕਦੇ ਨਹੀਂ ਛੱਡੇਗਾ, ਅਰ ਪ੍ਰਭਾਕਰ ਸਿੰਘ ਨੂੰ ਭੀ ਏਥੇ ਹੀ ਲੈ ਆਵੇਗਾ ਤਦ ਅਸੀ ਉਸਨੂੰ ਸਹਿਜ ਨਾਲ ਹੀ ਛੁੜਾ ਲਵਾਂਗੇ।" ਇਸਦੇ ਨਾਲ ਹੀ ਮੈਨੂੰ ਇਹ ਭੀ ਨਿਸਚਾ ਹੋ ਗਿਆ ਕਿ ਓਹ ਸਾਧੂ ਆਪਣੀ ਅਸਲੀ ਸੂਰਤ ਵਿਚ ਨਹੀਂ ਸਗੋਂ ਕੋਈ ਏਯਾਰ ਹੈ, ਮੇਰੇ ਸਾਹਮਣੇ ਹੀ ਓਸਨੇ ਇਮਲਾ ਨੂੰ ਇਹ ਗੱਲ ਆਖੀ ਸੀ ਕਿ ਹੁਣ ਮੈਂ ਏਸੇ ਸੂਰਤ ਵਿਚ ਆਇਆ ਜਾਇਆ ਕਰਾਂਗਾ।

ਭੂਤ-ਠੀਕ ਹੈ, ਓਹ ਕੋਈ ਏਯਾਰ ਹੀ ਹੋਵੇਗਾ, ਪਰ ਮੋਹਰਾਂ ਕਿਸਤਰਾਂ ਨਿਕਲ ਗਈਆਂ ਇਸ ਗੱਲ ਦਾ ਕੁਛ

ਪਤਾ ਨ ਲੱਗਾ ?

ਰਾਮਦਾਸ—ਇਸ ਵੱਲੋਂ ਤਾਂ ਮੈਂ ਕੁਛ ਨਹੀਂ ਕਹਿ ਸਕਦਾ।

ਭੂਤ—ਹੱਛਾ ਇਸ ਵੱਲੋਂ ਫੇਰ ਸੋਚਾਂਗੇ, ਹੋਰ ਦੱਸ ਕਿ ਕੀ ਕੁਛ ਮਲੂਮ ਹੋਯਾ ?

ਰਾਮਦਾਸ—ਇਹਭੀ ਪਤਾ ਲੱਗਾ ਹੈ ਕਿ ਗੁਲਾਬਸਿੰਘ ਆਪ ਦਾ ਉਲਾਂਭਾ ਲੈਕੇ ਦਲੀਪਸ਼ਾਹ ਪਾਸ ਗਿਆ ਸੀ ਅਰ ਦਲੀਪ ਸ਼ਾਹ ਨੂੰ ਨਾਲ ਲੈਕੇ ਕਲਾ ਤੇ ਬਿਮਲਾ ਦੇ ਪਾਸ ਆਇਆ ਸੀ, ਉਸ ਵੇਲ ਮੈਂ ਉਸ ਬੁਢੇ ਸਾਧੂ ਨੂੰ ਭੀ ਉਨ੍ਹਾਂ ਦੇ ਨਾਲ ਵੇਖਿਆ ਸੀ।

ਭੂਤ—ਹਛਾ ਜਾਂ ਮਲੂਮ ਹੋਦਿਆ ਕਿ ਦਲੀਪ ਸ਼ਾਹ ਦੇ ਸਿਰ ਵਿਚ ਭੀ ਖੁਰਕ ਹੋਣ ਲੱਗ ਪਈ ਹੈ।

ਰਾਮਦਾਸ—ਗੱਲ ਤਾਂ ਇਹੋ ਜਾਪਦੀ ਹੈ, ਇਹ ਆਪ ਦਾ ਬੁੱਕਲ ਦਾ ਵੈਰੀ ਠੀਕ ਨਹੀਂ ਇਸ ਪਾਸੋਂ ਬਚਕੇ ਰਹਿਣਾ।

ਭੂਤ-ਓਹ ਬੜਾ ਹੀ ਦੁਸ਼ਟ ਹੈ ਕੋਈ ਅਚੰਭਾ ਨਹੀਂ ਕਿ ਓਹ ਹੀ ਭੋਲਾ ਸਿੰਘ ਬਣਕ ਆਇਆ ਹੋਵੇ।

ਰਾਮਦਾਸ—ਹੋ ਸਕਦਾ ਹੈ, ਜ਼ਰੂਰ ਓਹੋ ਹੀ ਆਯਾ ਹੋਵੇਗਾ।

ਭੂਤ—ਹੱਛਾ ਉਸਨੂ ਭੀ ਸਮਝ ਲਵਾਂਗਾ, ਹੱਛਾ ਇਹ ਦੱਸ ਕਿ ਕੁਛ ਇੰਦਰਦੇਵ ਦਾ ਹਾਲ ਭੀ ਤੈਨੂੰ ਮਲੂਮ ਹੋਯਾ ਹੈ ਕਿ ਨਹੀਂ ? ਮੈਨੂ ਮਲੂਮ ਹੁੰਦਾ ਹੈ ਕਿ ਇੰਦ੍ਰਦੇਵ ਭੀ ਉਨ੍ਹਾਂ ਦੀ ਸਹਾਇਤਾ ਕਰ ਰਿਹਾ ਹੈ। ਕੋਈ ਅਚੰਭਾ

ਨਹੀਂ ਕਿ ਓਹ ਭੀ ਓਥੇ ਆਉਂਦਾ ਜਾਂਦਾ ਹੋਵੇ।

ਰਾਮਦਾਸ–ਇੰਦਰ ਦਵ ਨੂੰ ਤਾਂ ਮੈਂ ਓਥੇ ਨਹੀਂ ਵੇਖਿਆ ਤੇ ਨ ਉਨ੍ਹਾਂ ਵਲੋਂ ਕੁਛ ਸੁਣਿਆਂ ਹੈ। ਓਹ ਤਾਂ ਆਪ ਦੇ ਮਿਤਰ ਹਨ, ਫੇਰ ਓਹ ਆਪ ਦੇ ਵਿਰੁਧ ਕੋਈ ਕੰਮ ਕਿਵੇ ਕਰਨਗੇ ?

ਭੂਤ–ਹਾਂ, ਮੇਰੀ ਭੀ ਵਿਚਾਰ ਏਹੋ ਹੈ, ਹਛਾ ਹੋਰ ਸੁਣਾ,

ਰਾਮਦਾਸ–ਪ੍ਰਭਾਕਰ ਸਿੰਘ ਜੀ ਤਾਂ ਮੇਰੇ ਸਾਹਮਣੇ ਹੀ ਓਥੇ ਪੁਚਾਏ ਗਏ ਸਨ ਪਰ ਉਨ੍ਹਾਂ ਵਲੋਂ ਮੈਂ ਕੁਛ ਵਧੀਕ ਹਾਲ ਨ ਮਲੂਮ ਕਰ ਸਕਿਆ ਕਿਉਂਕਿ ਓਥੇ ਹੋਰ ਬਹੁਤ ਦਿਨ ਰਹਿਣ ਦੀ ਹਿੰਮਤ ਨ ਪਈ, ਮੈਨੂੰ ਮਲੂਮ ਹੋ ਗਿਆ ਕਿ ਜੇ ਮੈਂ ਹੋਰ ਦਿਨ ਏਥੇ ਰਹਾਂਗਾ ਤਾਂ ਮੇਰਾ ਭੇਤ ਖੁਲ੍ਹ ਜਾਵੇਗਾ, ਕਿਉਂਕਿ ਦਲੀਪ ਸ਼ਾਹ ਨੇ ਦੋ ਤਿੰਨ ਵਾਰੀ ਮੇਰੇ ਵਲ ਡੂੰਘੀ ਨਜ਼ਰ ਨਾਲ ਵੇਖਿਆ ਸੀ, ਸੋ ਮੈਂ ਬਹਾਨਾ ਕਰਕੇ ਇਕ ਦਾਸੀ ਦੇ ਨਾਲ ਜੋ ਸੁਰੰਗ ਦਾ ਬੂਹਾ ਖੋਲ੍ਹਣਾ ਬੰਦ ਕਰਨਾ ਜਾਣਦੀ ਸੀ ਘਾਟੀ ਤੋਂ ਬਾਹਰ ਨਿਕਲ ਆਇਆ।

ਭੂਤ–ਤੈਨੂੰ ਸੁਰੰਗ ਦਾ ਬੂਹਾ ਖੋਲ੍ਹਣ ਦਾ ਵੱਲ ਆਇਆ ਹੈ ਕਿ ਨਹੀਂ ?

ਰਾਮਦਾਸ–ਨਹੀਂ ਜੇ ਦੋ ਚਾਰ ਦਿਨ ਹੋਰ ਓਥੇ ਰਹਿੰਦਾ ਤਾਂ ਸ਼ਾਇਦ ਆ ਜਾਂਦਾ?

ਇਤਨੇ ਫਿਰ ਵਿਚ ਹਵਾ ਬੜੀ ਤੇਜ਼ ਚਲਣ ਲਗ ਪਈ, ਉਪ੍ਰੋਂ ਮੋਹਲੇ ਧਾਰ ਮੀਂਹ ਵਸਣ ਲਗ ਪਿਆ।

ਰਾਮਦਾਸ–ਹੁਣ ਏਥੋਂ ਚਲਣਾ ਚਾਹੀਦਾ ਹੈ।

ਭੂਤ–ਹਾਂ ਚਲ ਕਿਤੇ ਓਹਲੇ ਹੋ ਚਲੀਏ, ਮੇਰੀ ਸਮਝ

ਵਿਚ ਤਾਂ ਹੁਣ ਏਸ ਘਾਟੀ ਵਿਚ ਰਹਿਣਾ ਠੀਕ ਨਹੀਂ ਅਰ ਨਾਲ ਹੀ ਅਗੇ ਲਈ ਅਸਾਂ ਨੂੰ ਬਾਕੀ ਆਦਮੀਆਂ ਨੂੰ ਆਪਸ ਵਿਚ ਕੋਈ ਸੈਨਤ ਮੁਕੱਰਰ ਕਰ ਛਡਨੀ ਚਾਹੀਦੀ ਹੈ ਜੋ ਮਿਲਨ ਤੇ ਇਕ ਦੂਸਰੇ ਨੂੰ ਇਸ਼ਾਰੇ ਨਾਲ ਦਸ ਦਿਤੀ ਜਾਵੇ ਤਾਕਿ ਅਗੇ ਨੂੰ ਕੋਈ ਧੋਖਾ ਨ ਹੋ ਜਾਵੇ, ਜੇਹਾ ਕਿ ਭੁੱਲਾ ਸਿੰਘ ਵਲੋਂ ਹੋਯਾ। ਤੇਰੀ ਸੈਨਤ ਤਾਂ ਅੱਖ ਬੰਦ ਕਰਕੇ ਪ੍ਰਨਾਮ ਕਰਨਾ ਬਹੁਤ ਠੀਕ ਹੈ ਤੇਰੇ ਵਲੋਂ ਕਿਸੇ ਤਰਾਂ ਦਾ ਧੋਖਾ ਨਹੀਂ ਹੋ ਸਕਦਾ।

ਰਾਮਦਾਸ–ਠੀਕ ਹੈ! ਹੁਣ ਸੋਚਣਾ ਚਾਹੀਏ ਕਿ ਅਸੀ ਅਗੇ ਨੂੰ ਡੇਰਾ ਕਿਥੇ ਕਰੀਏ ?

ਭੂਤ–ਤੂ ਹੀ ਦੱਸ।

ਰਾਮਦਾਸ–ਮੇਰੀ ਸਮਝ ਤਾਂ ਲਾਮਾਂ ਘਾਟੀ ਉੱਤਮ ਹੈ।

ਭੂਤ–ਠੀਕ ਹੈ, ਮੇਰੀ ਭੀ ਏਹੋ ਮਰਜ਼ੀ ਹੈ।

ਇਹ ਕਹਿਕੇ ਭੂਤਨਾਥ ਨੇ ਫੇਰ ਉਸ ਦਿਸਾ ਦੀ ਗੰਢ ਬੰਧੀ (ਜਿਸਨੂੰ ਰਾਮਦਾਸ ਲਿਆਇਆ ਸੀ) ਅਰ ਆਪਣੀ ਪਿੱਠ ਤੇ ਲੱਦ ਕੇ ਤੁਰ ਪਿਆ, ਰਾਮਦਾਸ ਭੀ ਉਸਦੇ ਪਿਛੇ ੨ ਤੁਰ ਪਿਆ।

–:o:–

## (ਦੱਵੀਵਾਂ ਕਾਂਡ)

ਭੂਤਨਾਥ ਦੇ ਦਹੋਂ ਹਰਕਾਰਾ ਮਿਲਨ ਤੇ ਪ੍ਰਭਾਕਰ ਸਿੰਘ ਆਪਣੀ ਇਸਤ੍ਰੀ ਨੂੰ ਮਿਲਨ ਲਈ ਉਸ ਘਾਟੀ

ਵਿਚ ਚਲੇ ਗਏ ਜਿਸ ਵਿਚ ਕਲਾ ਤੇ ਬਿਮਲਾ ਰਹਿੰਦੀਆਂ ਸਨ, ਤ੍ਰਿਕਾਲਾਂ ਦਾ ਵੇਲਾ ਸੀ ਜਦ ਓਹ ਘਾਟੀ ਵਿਚ ਪਹੁੰਚਕੇ ਕਲਾ ਬਿਮਲਾ ਤੇ ਇਦੂਮਤੀ ਨੂੰ ਮਿਲ, ਉਸ ਵੇਲੇ ਓਹ ਤਿੰਨੇ ਬੰਗਲੇ ਦੇ ਬਾਹਰ ਸੁੰਦਰ ਮੈਦਾਨ ਵਿਚ ਪੱਥਰ ਦੀਆਂ ਸਿਲਾਂ ਉਤੇ ਬੈਠੀਆਂ ਹੋਈਆਂ ਸਨ ਤੇ ਆਪਸ ਵਿਚ ਗੱਲਾਂ ਕਰ ਰਹੀਆਂ ਸਨ, ਪ੍ਰਭਾਕਰ ਸਿੰਘ ਨੂੰ ਵੇਖਕੇ ਉਹ ਤਿੰਨੇ ਬਹੁਤ ਪ੍ਰਸੰਨ ਹੋਈਆਂ ਅਰ ਕਈ ਕਦਮ ਅਗੇ ਜਾਕੇ ਇਨ੍ਹਾਂ ਦਾ ਸਵਾਗਤ ਕੀਤਾ ਅਰ ਉਸੇ ਥਾਂ ਲਿਆਕੇ ਆਪਣੇ ਪਾਸ ਬੈਠਾਇਆ ਜਿਥੇ ਉਹ ਸਭ ਬੈਠੀਆਂ ਹੋਈਆਂ ਸਨ।

ਬਿਮਲਾ—ਮੈਂ ਭੂਤਨਾਥ ਦੇ ਹਥੋਂ ਛੁਟਕਾਰਾ ਪਾਉਣ ਤੇ ਆਪਨੂੰ ਵਧਾਈ ਦੇਂਦੀ ਹਾਂ, ਵਾਸਤਵ ਵਿਚ ਇੰਦ੍ਰਦੇਵ ਜੀ ਨੇ ਬੜੀ ਹੀ ਚਲਾਕੀ ਕੀਤੀ ਨਹੀਂ ਤਾਂ ਸਾਥੋਂ ਬੜੀ ਹੀ ਭੁਲ ਹੋ ਗਈ ਸੀ ਕਿ ਭੂਤਨਾਥ ਦੀ ਘਾਟੀ ਦਾ ਰਸਤਾ ਬੰਦ ਕਰ ਦਿਤਾ ਸੀ, ਉਨ੍ਹਾਂ ਨੇ ਸਾਧੂ ਬਣਕੇ ਭੂਤਨਾਥ ਨੂੰ ਅਜੇਹਾ ਧੋਖਾ ਦਿਤਾ ਕਿ ਓਹ ਜਨਮ ਭਰ ਯਾਦ ਰਖੇਗਾ।

ਪ੍ਰਭਾਕਰ—ਬੇਸ਼ੱਕ ? ਏਹੋ ਗੱਲ ਹੈ, ਅਜੇ ਥੋੜ੍ਹਾ ਹੀ ਚਿਰ ਹੋਯਾ ਹੈ ਕਿ ਇੰਦ੍ਰਦੇਵ ਜੀ ਰਸਤੇ ਵਿਚ ਆਉਂਦੇ ਹੋਏ ਮੈਨੂੰ ਮਿਲੇ ਸੀ, ਜਦ ਤੁਹਾਡੇ ਪਾਸੋਂ ਹੋਕੇ ਗਏ ਸੀ ਉਨ੍ਹਾਂ ਨ ਮੈਨੂੰ ਸਾਰਾ ਹਾਲ ਦਸਿਆ ਸੀ, ਉਸ ਵੇਲੇ ਭੀ ਓਹ ਸਾਧੂ ਹੀ ਬਣੇ ਹੋਏ ਸਨ॥

ਬਿਮਲਾ—ਜੀ ਹਾਂ ਹੁਣ ਓਹ ਅਗੇ ਲਈ ਇਸੇ ਸੂਰਤ ਵਿਚ ਆਇਆ ਕਰਨਗੇ, ਉਹਨਾਂ ਦਾ ਵਿਚਾਰ ਹੈ ਕਿ

ਅਸਲੀ ਸੂਰਤ ਵਿਚ ਆਉਂਦਿਆਂ ਜਾਂਦਿਆਂ ਕਦੇ ਨਾ ਕਦੇ ਭੂਤਨਾਥ ਨੂੰ ਜ਼ਰੂਰ ਹੀ ਪਤਾ ਲੱਗ ਜਾਵੇਗਾ ਅਰ ਫੇਰ ਭੂਤਨਾਥ ਉਨ੍ਹਾਂ ਵਲੋਂ ਚੌਕੰਨਾਂ ਹੋ ਜਾਵੇਗਾ ਕਿਉਂਕਿ ਉਹ ਬੜਾ ਹੀ ਖਚਰਾ ਹੈ।

ਪ੍ਰਭਾਕਰ–ਉਨ੍ਹਾਂ ਦੀ ਸੋਚ ਬਹੁਤ ਠੀਕ ਹੈ, ਮੈਨੂੰ ਭੀ ਇਹੋ ਗੱਲ ਕਹਿੰਦੇ ਸਨ। ਉਨ੍ਹਾਂ ਨੇ ਮੈਥੋਂ ਇਹ ਭੀ ਪੁਛਿਆ ਸੀ ਕਿ ਹੁਣ ਤੁਹਾਡੀ ਕੀ ਮਰਜੀ ਹੈ ਭੂਤਨਾਥ ਦਾ ਪਿਛਾ ਕਰੋਗੇ ਕਿ ਨਹੀਂ ? ਇਸਦੇ ਉਤਰ ਵਿਚ ਮੈਂ ਉਨ੍ਹਾਂ ਨੂੰ ਇਹ ਕਿਹਾ ਹੈ ਕਿ ਮੈਂ ਭੂਤਨਾਥ ਦਾ ਪਿਛਾ ਕਰਨ ਦੀ ਥਾਂ ਨੌਗੜ੍ਹ ਦੇ ਰਾਜੇ ਸੁਰੇਂਦਰ ਸਿੰਘ ਨਾਲ ਮਿਲਕੇ ਚੁਨਾਰ ਗੜ੍ਹ ਤੇ ਚੜ੍ਹਾਈ ਕਰਨੀ ਚੰਗੀ ਸਮਝਦਾ ਹਾਂ, ਕਿਉਂਕਿ ਰਾਜਾ ਸ਼ਿਵਦੱਤ ਤੋਂ ਬਦਲਾ ਲਏ ਬਿਨਾਂ ਮੇਰਾ ਮਨ ਠੰਢਾ ਨਹੀਂ ਹੋਵੇਗਾ ਅਰ ਇਸ ਕੰਮ ਨੂੰ ਮੈਂ ਸਭ ਤੋਂ ਪਹਿਲਾ ਸਮਝਦਾ ਹਾਂ। ਇੰਦ੍ਰਦੇਵਜੀ ਨੇ ਮੇਰੀ ਗੱਲ ਮੰਨ ਲਈ ਹੈ ਅਰ ਇਸ ਵਲੋਂ ਜੋ ਕੁਝ ਗੱਲਾਂ ਮੈਂ ਸੋਚੀਆਂ ਸਨ ਉਹਨਾਂ ਨੇ ਬਹੁਤ ਪਸੰਦ ਕੀਤੀਆਂ ਹਨ।

ਇੰਦੂ–ਤਾਂ ਕੀ ਹੁਣ ਆਪ ਨੌਗੜ੍ਹ ਜਾਕੇ ਚੁਨਾਰ ਦੀ ਲੜਾਈ ਵਿਚ ਰਲੋਗੇ ?

ਪ੍ਰਭਾਕਰ–ਹਾਂ ਜ਼ਰੂਰ, ਅਜਕਲ ਚੰਦ੍ਰਕਾਂਤਾ ਪਿਛੇ ਬੀਰੇਂਦ੍ਰ ਸਿੰਘ ਤੇ ਸ਼ਿਵਦਤ ਵਿਚ ਚੰਗੀ ਖਿਚਾ ਖਿਚੀ ਹੋ ਰਹੀ ਹੈ, ਮੈਨੂੰ ਇਸਤੋਂ ਵਧਕੇ ਹੋਰ ਕੇਹੜਾ ਚੰਗਾ ਸਮਾਂ ਮਿਲੇਗਾ।

ਬਿਮਲਾ–ਆਪ ਆਪਣੀ ਫੌਜ ਲੈਕੇ ਚੁਨਾਰ ਤੇ

ਰੜ੍ਹਾਈ ਕਰ ਸਕਦੇ ਹੋ, ਇਸ ਕੰਮ ਵਿਚ ਮੈਂ ਆਪਣੀ ਪੂਰੀ ਸਹਾਇਤਾ ਕਰਾਂਗੀ, ਓਹ ਸਭ ਮੋਹਰਾਂ ਜੋ ਭੂਤਨਾਥ ਨੂੰ ਦਿਖਾਕੇ ਖੋਹ ਲਈਆਂ ਗਈਆਂ ਹਨ ਸਭ ਆਪ ਨੂੰ ਦੇ ਸਕਦੀ ਹਾਂ ਕਿਉਂਕਿ ਇੰਦ੍ਰਦੇਵ ਜੀ ਨੇ ਓਹ ਸਭ ਮੈਨੂੰ ਦੇ ਦਿਤੀਆਂ ਹਨ। ਆਪ ਜਾਣਦੇ ਹੀ ਹੋ ਕਿ ਇਸ ਘਾਟੀ ਵਿਚੋਂ ਭੂਤਨਾਥ ਦੀ ਘਾਟੀ ਵਿਚ ਜਾਣ ਦੇ ਕਈ ਰਸਤੇ ਹਨ, ਓਸੇ ਤਰਾਂ ਖਜ਼ਾਨੇ ਵਾਲੀ ਕੋਠੜੀ ਵਿਚ ਜਾਣ ਲਈ ਭੀ ਇਕ ਰਸਤਾ ਹੈ, ਓਸੇ ਰਸਤੇ ਅਸੀ ਸਭ ਮੋਹਰਾਂ ਚੱਕ ਲਿਆਈਆਂ ਹਾਂ।

ਪ੍ਰਭਾਕਰ—ਮੈਂ ਇਹ ਸਾਰਾ ਹਾਲ ਇੰਦ੍ਰਦੇਵ ਜੀ ਤੋਂ ਸੁਣ ਚੁਕਾ ਹਾਂ ਪਰ ਦੁਸ਼ਾਰ ਵਲੋਂ ਮੈਂ ਇਹ ਗੱਲ ਪਸੰਦ ਨਹੀਂ ਕਰਦਾ ਤੇ ਨ ਕਿਸੇ ਦੀ ਸਹਾਇਤਾ ਚਾਹੁੰਦਾ ਹਾਂ, ਹਾਂ, ਮੇਰਾ ਮਿਤ੍ਰ ਗੁਲਾਬ ਸਿੰਘ ਜ਼ਰੂਰ ਮੇਰੇ ਨਾਲ ਰਹੇਗਾ। ਪਰ ਸੁਣਿਆ ਹੈ ਕਿ ਦਲੀਪ ਸ਼ਾਹ ਦੇ ਨਾਲ ਕਿਤੇ ਗਿਆ ਹੈ ਅਰ ਦਲੀਪ ਸ਼ਾਹ ਅਜ ਸਵੇਰੇ ਹੀ ਇਥੇ ਆਉਣ ਵਾਲਾ ਹੈ।

ਬਿਮਲਾ—ਜਦ ਤੋਂ ਗੁਲਾਬ ਸਿੰਘ ਦੀ ਸ਼ਕਲ ਬਣਕੇ ਦਲੀਪਸ਼ਾਹ ਜੀ ਗਏ ਹਨ ਤਦ ਤੋਂ ਫੇਰ ਨਹੀਂ ਆਏ।

ਪ੍ਰਭਾਕਰ—ਕੀ ਹੋਯਾ ਜੇ ਨਹੀਂ ਆਏ। ਹੁਣ ਇੰਦ੍ਰਦੇਵ ਜੀ ਨੇ ਮੈਨੂੰ ਕਿਹਾ ਹੈ ਕਿ ਕੱਲ ਤਕ ਆਉਣਗੇ।

ਬਿਮਲਾ—ਮਲੂਮ ਹੁੰਦਾ ਹੈ ਕਿ ਆਪ ਨੇ ਇੰਦ੍ਰਦੇਵ ਜੀ ਨੂੰ ਆਪਣੇ ਵਲੋਂ ਸਭ ਗਲਾਂ ਦਾ ਨਿਬੇੜਾ ਕਰ ਲਿਆ ਹੈ।

ਪ੍ਰਭਾਕਰ—ਹਾਂ, ਜੋ ਕੁਛ ਮੈਂ ਕਰਨਾ ਸੀ ਉਸ ਵਲੋਂ ਸਭ ਗੱਲਾਂ ਨਿਪਟਾ ਲਈਆਂ ਹਨ।

ਬਿਮਲਾ—ਤਾਂ ਆਪ ਜ਼ਰੂਰ ਨੌ ਗੜ੍ਹ ਜਾਓਗੇ ?

ਪ੍ਰਭਾਕਰ—ਜ਼ਰੂਰ।

ਬਿਮਲਾ—ਕਿਸੇ ਹੋਰ ਢੰਗ ਨਾਲ ਬਦਲਾ ਨਹੀਂ ਲੈ ਸਕਦੇ ?

ਪ੍ਰਭਾਕਰ—ਨਹੀਂ।

ਇੰਦੂ—ਤਾਂ ਕੀ ਤਦ ਤਕ ਮੈਂ ਏਥੇ ਹੀ ਰਹਾਂਗੀ ?

ਪ੍ਰਭਾਕਰ—ਤੇਰੇ ਵਲੋਂ ਮੈਂ ਇਹ ਸੋਚਿਆ ਹੈ ਕਿ ਉਤਨਾ ਚਿਰ ਤੈਨੂੰ ਜਮਾਨੀਆਂ ਦੇ ਰਾਜਾ ਸਾਹਿਬ ਦੇ ਘਰ ਛੱਡ ਆਵਾਂ, ਕਿਉਂਕਿ ਇਸ ਵੇਲੇ ਮੇਰੇ ਵਡਿਆਂ ਵਿਚੋਂ ਜੋ ਕੁਛ ਹਨ ਉਹੋ ਹੀ ਹਨ।

ਬਿਮਲਾ—(ਤ੍ਰਬਕਕੇ) ਪਰ ਅਜੇਹਾ ਕਰਨ ਨਾਲ ਤਾਂ ਮੇਰਾ ਸਾਰਾ ਭੇਤ ਖੁਲ੍ਹ ਜਾਵੇਗਾ?

ਪ੍ਰਭਾਕਰ—ਤੇਰਾ ਭੇਤ ਕਿਸ ਤਰਾਂ ਖੁੱਲੇਗਾ ? ਮੈਂ ਇੰਦ੍ਰ ਦੇਵ ਜੀ ਨਾਲ ਪ੍ਰਣ ਕਰ ਚੁੱਕਾ ਹਾਂ ਕਿ ਇਨ੍ਹਾਂ ਗਲਾਂ ਦਾ ਕਦੇ ਕਿਸੇ ਪਾਸ ਪਰਦਾ ਨਹੀਂ ਖੋਲ੍ਹਾਂਗਾ, ਮੇਰੀ ਜ਼ਬਾਨੀ ਤੇਰਾ ਹਾਲ ਕਦੇ ਉਹਨਾਂ ਨੂੰ ਮਲੂਮ ਨਹੀਂ ਹੋਵੇਗਾ, ਇੰਦੂ ਨੂੰ ਭੀ ਅਜੇਹਾ ਕਰਨ ਦੀ ਤਾਕੀਦ ਕਰ ਦੇਵਾਂਗਾ ਅਰ ਤੂੰ ਭੀ ਇਸ ਨੂੰ ਚੰਗੀ ਤਰਾਂ ਸਮਝਾ ਦੇਵੀਂ, ਕੀ ਮੈਂ ਨਹੀਂ ਸਮਝਦਾ ਕਿ ਤੇਰਾ ਭੇਤ ਖੁੱਲ੍ਹਣ ਨਾਲ ਆਪਸ ਵਿਚ ਕਈਆਂ ਆਦਮੀਆਂ ਦੀ ਖਟ ਪਟੀ ਹੋ ਜਾਵੇਗੀ ਅਰ ਆਪਸ ਦੇ ਪ੍ਰੇਮ ਵਿਚ ਭੰਗ ਪਵੇਗਾ।

ਬਿਮਲਾ–ਜੇ ਕਿਸੇ ਤਰਾਂ ਭੂਤ ਨਾਥ ਇੰਦੂਮਤੀ ਨੂੰ ਉਥੇ ਵੇਖ ਲਵੇਗਾ ਤਾਂ ਕੀ ਹੋਵੇਗਾ ? ਕਿਉਂਕਿ ਉਹ ਕਈ ਵਾਰੀ ਜਮਾਨੀਆਂ ਜਾਂਦਾ ਹੁੰਦਾ ਹੈ।

ਪ੍ਰਭਾਕਰ–ਫੇਰ ਕੀ ਹੋਵੇਗਾ ? ਭੂਤਨਾਥ ਆਪਣੇ ਮੂੰਹੋਂ ਇਹ ਗੱਲ ਕਿਸੇ ਨੂੰ ਨਹੀਂ ਆਖੇਗਾ।

ਬਿਮਲਾ–ਪਰ ਵੈਰ ਤਾਂ ਜ਼ਰੂਰ ਕਰੇਗਾ, ਕਿਉਂਕਿ ਉਸਨੂੰ ਇਸ ਗੱਲ ਦਾ ਡਰ ਪੈ ਜਾਵੇਗਾ ਕਿ ਕਿਤੇ ਇੰਦੂਮਤੀ ਇਨ੍ਹਾਂ ਗੱਲਾਂ ਦਾ ਭੇਤ ਨ ਖੋਲ੍ਹ ਦੇਵੇ।

ਪ੍ਰਭਾਕਰ–ਇਕ ਤਾਂ ਉਹ ਬਹੁਤਾ ਜਮਾਨੀਆਂ ਜਾਂਦਾ ਹੀ ਨਹੀਂ, ਜੇ ਕਦੇ ਜਾਵੇ ਭੀ ਤਾਂ ਮਹਲ ਦੇ ਅੰਦਰ ਓਹ ਕਦੇ ਨਹੀਂ ਜਾ ਸਕਦਾ, ਤੀਸਰੇ ਜੇ ਓਹ ਕਦੇ ਇੰਦੂ ਨੂੰ ਦੇਖ ਭੀ ਲਵੇਗਾ ਤਾਂ ਉਥੇ ਕੁਛ ਗੜ ਬੜ ਕਰਨ ਦੀ ਹਿੰਮਤ ਉਸਨੂੰ ਨਹੀਂ ਹੋਵੇਗੀ। ਇਸ ਦੇ ਬਿਨਾਂ ਮੈਂ ਹੋਰ ਕਰ ਹੀ ਕੀ ਸਕਦਾ ਹਾਂ, ਮੇਰਾ ਹੋਰ ਕੇਹੜਾ ਘਰ ਹੈ ? ਹਾਂ ਆਪਣੇ ਨਾਲ ਨੌਗੜ੍ਹ ਲੈ ਜਾਵਾਂ ਤਾਂ ਹੋ ਸਕਦਾ ਹੈ ਕਿ ਉਥੇ ਭੂਤਨਾਥ ਦਾ ਕੋਈ ਡਰ ਨਹੀਂ ਹੈ।

ਇੰਦੂ–ਮੈਂ ਤਾਂ ਸਮਝਦੀ ਹਾਂ ਕਿ ਜਮਾਨੀਆਂ ਪਾਸੋਂ ਨੌਗੜ੍ਹ ਹੱਛੀ ਰਹਾਂਗੀ।

ਬਿਮਲਾ–ਇਸ ਨੂੰ ਆਪ ਸਾਡੇ ਪਾਸ ਕਿਉਂ ਨਹੀਂ ਛੱਡ ਜਾਂਦੇ ?

ਪ੍ਰਭਾਕਰ–ਤੁਸੀਂ ਆਪ ਚਿੰਤਾ ਵਿਚ ਹੋ, ਇਸ ਦੇ ਪਾਸ ਹੋਣ ਕਰਕੇ ਤੁਸੀਂ ਹੋਰ ਭੀ............

ਬਿਮਲਾ–ਨਹੀਂ, ਨਹੀਂ, ਇਸ ਦੇ ਪਾਸ ਹੋਣ ਕਰਕ

ਸਾਨੂੰ ਕੋਈ ਦੁਖ ਨਹੀਂ ਹੋ ਸਕਦਾ। ਜੇ ਮੈਂ ਕੋਈ ਵਧੀਕ ਬਖੇੜਾ ਦੇਖਾਂਗੀ ਤਾਂ ਇਸ ਨੂੰ ਇੰਦ੍ਰ ਦੇਵ ਜੀ ਦੇ ਸਪੁਰਦ ਕਰ ਦੇਵਾਂਗੀ,ਓਹ ਇਸ ਨੂੰ ਆਪਣੇ ਘਰ ਲੈ ਜਾਣ ਗੇ।

ਪ੍ਰਭਾਕਰ–ਇਹ ਸਭ ਤੋਂ ਚੰਗਾ ਹੈ। ਇੰਦ੍ਰਦੇਵ ਜੀ ਦਾ ਘਰ ਸਾਡੇ ਵਾਸਤੇ ਸ੍ਰੇਸ਼ਟ ਹੈ, ਉਨ੍ਹਾਂ ਨੇ ਭੀ ਇਹੋ ਗੱਲ ਆਖੀ ਸੀ ਕਿ ਜੋ ਤੁਹਾਡੀ ਮਰਜ਼ੀ ਹੋਵੇ ਤਾਂ ਇੰਦੂ ਨੂੰ ਸਾਡੇ ਘਰ ਛੱਡ ਜਾਓ।

ਬਿਮਲਾ–ਤਾਂ ਬਸ ਏਹੋ ਠੀਕ ਰਖੋ, ਇਸ ਨੂੰ ਮੇਰੇ ਪਾਸ ਹੀ ਛਡ ਜਾਓ।

ਪ੍ਰਭਾਕਰ ਸਿੰਘ ਤੇ ਕਲਾ ਅਰ ਬਿਮਲਾ ਤੇ ਇੰਦੂਮਤੀ ਵਿਚ ਦੇਰ ਚਿਰ ਤਕ ਏਹੋ ਗੱਲਾਂ ਹੁੰਦੀਆਂ ਰਹੀਆਂ, ਅੰਤ ਵਿਚ ਲਾਚਾਰ ਹੋਕੇ ਪ੍ਰਭਾਕਰ ਸਿੰਘ ਨੂੰ ਬਿਮਲਾ ਦੀ ਗੱਲ ਮੰਨਣੀ ਪਈ ਅਰਥਾਤ ਇੰਦੂਮਤੀ ਨੂੰ ਬਿਮਲਾ ਪਾਸ ਛਡਣਾ ਪਿਆ।

ਰਾਤ ਭਰ ਪ੍ਰਭਾਕਰ ਸਿੰਘ ਉਥੇ ਹੀ ਰਿਹਾ, ਸਵੇਰੇ ਸਭ ਨੂੰ ਮਿਲਕੇ ਨੌਗੜ੍ਹ ਵਲ ਤੁਰ ਪਿਆ।

—o—

## ਪੰਜੀਵਾਂ ਕਾਂਡ

ਗੁਲਾਬ ਸਿੰਘ ਨੂੰ ਨਾਲ ਲੈਕੇ ਪ੍ਰਭਾਕਰ ਸਿੰਘ ਨੌਗੜ੍ਹ ਪਹੁੰਚ ਗਿਆ ਉਥੇ ਫੌਜ ਵਿਚ ਇਕ ਚੰਗੀ ਉਚੇ ਪਦ ਦੀ ਨੌਕਰੀ ਮਿਲ ਗਈ ਅਰ ਦੁਨਾਰ ਤੋਂ ਚੜ੍ਹਾਈ ਹੋਣ ਵਿਚ ਉਹਨਾਂ ਨੂੰ ਆਪਣੇ ਮਨ ਦਾ ਗੁਬਰ ਕਢਣ ਦਾ ਚੰਗਾ ਸਮਾਂ

ਮਿਲਿਆ, ਪਰੰਤੂ ਇਸੇ ਝਮੇਲੇ ਵਿਚ ਬਹੁਤ ਚਿਰ ਤਕ ਉਹਨਾਂ ਨੂੰ ਇੰਦੂਮਤੀ ਪਾਸ ਪਹੁੰਚਣ ਦਾ ਸਮਾਂ ਨ ਮਿਲਿਆ ਤੇ ਨਾ ਹੀ ਘਰ ਦਾ ਕੁਛ ਹਾਲ ਚਾਲ ਮਲੂਮ ਹੋਯਾ।

ਜਦ ਦੁਨਾਰ ਫਤੇ ਹੋ ਗਿਆ, ਰਾਜਾ ਸ਼ਿਵਦੱਤ ਉਦਾਸ ਹੋਕੇ ਤੁਰ ਗਿਆ, ਚੰਦ੍ਰਕਾਂਤਾ ਦਾ ਵਿਆਹ ਹੋਗਿਆ, ਦੁਨਾਰ ਦੀ ਗਦੀ ਤੇ ਰਾਜਾ ਬੀਰੇਂਦ੍ਰ ਸਿੰਘ ਜੀ ਬੈਠ ਗਏ, ਇਸ ਦੇ ਪਿਛੋਂ ਫੇਰ ਚਿਰ ਬੀਤਨ ਤੇ ਪ੍ਰਭਾਕਰ ਸਿੰਘ ਨੂੰ ਸਮਾਂ ਮਿਲਿਆ ਕਿ ਇੰਦ੍ਰਮਤੀ ਨੂੰ ਮਿਲਨ ਜਾਣ।

ਪ੍ਰਭਾਕਰ ਸਿੰਘ ਦੇ ਮਨ ਵਿਚ ਕਈ ਪ੍ਰਕਾਰ ਦੇ ਸੰਸੇ ਉਤਪੰਨ ਹੋ ਰਹੇ ਸਨ ਅਰ ਇਹ ਜਾਨਣ ਲਈ ਉਹ ਬਹੁਤ ਹੀ ਵਿਆਕੁਲ ਹੋ ਰਿਹਾ ਸੀ ਕਿ ਉਹਨਾਂ ਦੇ ਪਿਛੇ ਕਲਾ ਬਿਮਲਾ ਤੇ ਇੰਦ੍ਰਮਤੀ ਤੇ ਕੀ ਕੁਛ ਬੀਤੀ ਹੋਵੇਗੀ? ਸੋ ਉਹ ਗੁਲਾਬ ਸਿੰਘ ਨੇ ਨਾਲ ਲੈਕੇ ਬੜੀ ਛੇਤੀ ੨ ਤੁਰਦੇ ਰਸਤੇ ਵਿਚ ਠਹਿਰਦੇ ਦੋਪਹਿਰ ਵੇਲੇ ਪਹਾੜੀ ਦੇ ਹੇਠਾਂ ਜਾ ਪਹੁੰਚੇ ਜਿਸ ਵਿਚ ਉਹ ਸੁੰਦ੍ਰ ਘਾਟੀ ਸੀ, ਜਿਸ ਵਿਚ ਕਲਾ ਤੇ ਬਿਮਲਾ ਰਹਿੰਦੀਆਂ ਸਨ, ਸੋ ਉਹ ਮਨ ਵਿਚ ਸੋਚ ਰਹੇ ਸਨ ਕਿ ਜਿਸ ਨੂੰ ਮਿਲਨ ਲਈ ਮਨ ਵਿਆਕੁਲ ਹੋ ਰਿਹਾ ਹੈ ਓਹ ਥੋੜੇ ਹੀ ਚਿਰ ਵਿਚ ਮਿਲਨ ਵਾਲੀ ਹੈ!

ਅੱਜ ਕਈਆਂ ਵਰ੍ਹਿਆਂ ਦੇ ਪਿਛੋਂ ਪ੍ਰਭਾਕਰ ਸਿੰਘ ਜੀ ਇਸ ਘਾਟੀ ਦੇ ਅੰਦਰ ਪੈਰ ਰਖਣਗੇ, ਅੱਜ ਅਗੇ ਵਾਂਗ ਗਰਮੀ ਜਾਂ ਬਰਸਾਤ ਦੀ ਰੁਤ ਨਹੀਂ ਹੈ, ਸਗੋਂ ਅੱਜ ਸਰਦੀ ਦੇ ਦਿਨਾਂ ਵਿਚ ਪ੍ਰਭਾਕਰ ਸਿੰਘ ਜੀ ਇਸ ਘਾਟੀ ਦੇ ਅੰਦਰ ਜਾ ਰਹੇ ਹਨ, ਦੇਖੀਏ ਕਿ ਓਥੇ ਇਨ੍ਹਾਂ ਨੂੰ ਕਹੀ ਰੁਤ ਨਜ਼ਰ

ਆਉਂਦੀ ਹੈ।

ਸੁਰੰਗ ਦਾ ਖੋਲ੍ਹਣਾ ਬੰਦ ਕਰਨਾ ਇਨ੍ਹਾਂ ਨੂੰ ਚੰਗੀ ਤਰਾਂ ਆਉਂਦਾ ਸੀ,ਸਗੋਂ ਇਸ ਘਾਟੀ ਵਲੋਂ ਹੋਰ ਭੀ ਬਹੁਤ ਕੁਛ ਜਾਣ ਚੁਕੇ ਸਨ,ਸੋ ਗੁਲਾਬ ਸਿੰਘ ਨੂੰ ਬਾਹਰ ਹੀ ਛੱਡਕੇ ਆਪ ਸੁਰੰਗ ਦੇ ਅੰਦਰ ਵੜੇ ਅਰ ਬੂਹਾ ਖੋਲ੍ਹਦੇ ਬੰਦ ਕਰਦੇ ਘਾਟੀ ਦੇ ਅੰਦਰ ਪਹੁੰਚੇ,ਓਥੇ ਸਭ ਪਾਸੇ ਸੁੰਨਸਾਨ ਸੀ,ਅੰਦਰ ਪਹੁੰਚਣ ਸਾਰ ਕੁਛ ਉਦਾਸੀ ਜੇਹੀ ਮਲੂੰਮ ਹੋਈ, ਹੈਰਾਨ ਹੋਕੇ ਬੰਗਲੇ ਦੇ ਅੰਦਰ ਪਹੁੰਚੇ ਜਿਸ ਬੰਗਲੇ ਨੂੰ ਪਹਿਲੇ ਸਜਿਆ ਹੋਇਆ ਵੇਖਿਆ ਸੀ,ਅੱਜ ਉੱਕਾ ਹੀ ਖਾਲੀ ਨਜ਼ਰਆਇਆ, ਸਜਾਵਟ ਦਾ ਸਾਮਾਨ ਤਾਂ ਇਕ ਪਸੇ ਰਿਹਾ, ਅੱਜ ਉਥੇ ਬੈਠਣ ਨੂੰ ਇਕ ਸਫ ਜਾਂ ਮੂਹੜਾ ਤਕ ਨਹੀਂ ਸੀ, ਪਾਣੀ ਪੀਣ ਲਈ ਇਕ ਛੰਨਾ ਤਕ ਨਹੀਂ ਸੀ,ਏਹੋ ਹਾਲ ਓਥੋਂ ਦੀਆਂ ਅਲਮਾਰੀਆਂ ਦਾ ਸੀ, ਜਿਨ੍ਹਾਂ ਵਿਚੋਂ ਅਗੇ ਕਦੇ ਕੋਈਅਲਮਾਰੀ ਖਾਲੀ ਨਹੀਂਸੀ,ਅੱਜ ਸਬ ਸੁੰਞੀਆਂ ਪਈਆਂ ਸਨ,ਮਲੂਮ ਹੁੰਦਾ ਹੈ ਕਿ ਕਈਆਂ ਵਰਿਹਾਂ ਤੋਂ ਏਥੇ ਕਿਸੇ ਨੇ ਪੈਰ ਤੱਕ ਨਹੀਂ ਰਖਿਆ।

ਇਸੇ ਬੰਗਲੇ ਵਿਚੋਂ ਇਕਰਸਤਾ ਉਸ ਮਕਾਨ ਵਿਚਜਾਂਦਾਸੀ ਜਿਸ ਵਿਚ ਆਪ ਕਲਾ ਤੇ ਬਿਮਲਾ ਰਹਿੰਦੀਆਂ ਸਨ,ਅਥਵਾ ਜਿਸ ਮਕਾਨ ਵਿਚ ਪਹਿਲੇ ਇੰਦੁਮਤੀ ਦੀ ਬੇਹੋਸ਼ੀ ਦੂਰ ਹੋਈ ਸੀ। ਪ੍ਰਭਾਕਰ ਸਿੰਘ ਹੈਰਾਨ ਪ੍ਰੇਸ਼ਾਨ ਉਸ ਮਕਾਨਵਿਚ ਪਹੁੰਚੇ, ਦੇਖਿਆ ਕਿ ਬੰਗਲੇ ਤੋਂ ਵਧੀਕ ਉਦਾਸੀ ਓਥੇ ਨਜ਼ਰ ਆਉਂਦੀ ਸੀ,ਓਥੇ ਭੀ ਕੁਛ ਸਾਮਾਨ ਨਜ਼ਰ ਨ ਆਇਆ।

'ਇਹ ਕੀ ਗੱਲ ਹੈ'? ਇਹਸੁੰਞ ਕਿਉਂ ਵਰਤ ਗਈ?

"ਕਲਾ ਤੇ ਬਿਮਲਾ ਅਰ ਇੰਦੂਮਤੀ ਕਿਥੇ ਚਲੀਆਂ ਗਈਆਂ ? ਜੇ ਕਿਸੇ ਆਪਣੇ ਸਾਂਝ ਵਾਲੇ ਦੇ ਘਰ ਜਾਂ ਸਾਕ ਸਨਬੰਧੀ ਦੇ ਘਰ ਗਈਆਂ ਸਨ ਤਾਂ ਏਥੇ ਇਸ ਤਰਾਂ ਦੀ ਉਜਾੜ ਕਰ ਜਾਣ ਦੀ ਕੀ ਲੋੜ ਸੀ ? ਕਿਤੇ ਇਹ ਤਾਂ ਨਹੀਂ ਹੋਇਆ ਕਿ ਓਹ ਤਿੰਨੇ ਭੂਤ ਨਾਥ ਦੇ ਕਾਬੂ ਆ ਗਈਆਂ ਹੋਣ ਅਰ ਭੂਤ ਨਾਥ ਨੇ ਹੀ ਇਸ ਮਕਾਨ ਨੂੰ ਇਸ ਤਰਾਂ ਉਜਾੜ ਦਿਤਾ ਹੋਵੇ।" ਇਨ੍ਹਾਂ ਗੱਲਾਂ ਨੂੰ ਸੋਚਦਾ ਤੇ ਉਦਾਸ ਤੇ ਦੁਖੀ ਮਨ ਪ੍ਰਭਾਕਰ ਸਿੰਘ ਚੋਹੀਂ ਪਾਸੀਂ ਫਿਰਦਾ ਰਿਹਾ, ਛੇਕੜ ਓਹ ਸੋਚਕੇ ਕਿ ਭੂਤਨਾਥ ਦੀ ਘਾਟੀ ਦਾ ਹਾਲ ਦੇਖਣਾ ਚਾਹੀਏ ਓਹ ਉਧਰ ਨੂੰ ਤੁਰ ਪਏ।

ਪਹਿਲੇ ਪ੍ਰਭਾਕਰ ਸਿੰਘ ਜੀ ਉਸ ਸੁਰੰਗ ਵਿਚ ਵੜੇ ਜਿਸ ਵਿਚੋਂ ਪਹਿਲੇ ਭੂਤਨਾਥ ਦੀ ਘਾਟੀ ਵਿਚ ਆਪਣੇ ਵਰਗੀ ਸੂਰਤ ਦੇ ਆਦਮੀ ਦੇ ਨਾਲ ਠਗੀ ਜਾਕੇ ਇੰਦੂਮਤੀ ਨੂੰ ਜਾਂਦਿਆਂ ਵੇਖਿਆ ਸੀ, ਸੁਰੰਗ ਦੇ ਅੰਤ ਵਿਚ ਪਹੁੰਚ ਕੇ ਛੇਕਾਂ ਦੇ ਰਸਤੇ ਉਨ੍ਹਾਂ ਨੇ ਵੇਖਿਆ ਕਿ ਭੂਤਨਾਥ ਦੀ ਘਾਟੀ ਵਿਚ ਭੀ ਸੁੰਞ ਵਰਤੀ ਪਈ ਹੈ ਅਰਥਾਤ ਇਹ ਨਹੀਂ ਮਲੂਮ ਹੁੰਦਾ ਕਿ ਇਸ ਵਿਚ ਭੀ ਕੋਈ ਰਹਿੰਦਾ ਹੈ। ਕੁਛ ਚਿਰ ਦੇਖਣ ਦੇ ਪਿਛੋਂ ਪ੍ਰਭਾਕਰ ਸਿੰਘ ਜੀ ਉਸ ਸੁਰੰਗੋਂ ਬਾਹਰ ਨਿਕਲੇ ਪਰ ਫੇਰ ਉਨ੍ਹਾਂ ਦੀ ਹਿੰਮਤ ਨ ਪਈ ਕਿ ਕੁਛ ਹੋਰ ਚਿਰ ਉਸ ਘਾਟੀ ਵਿਚ ਠਹਿਰਨ। ਸੋ ਓਹ ਦੁਖੀ ਤੇ ਉਦਾਸ ਮਨ ਸੋਚਾਂ ਸੋਚਦੇ ਸੁਰੰਗ ਵਿਚਵੜਕੇ ਘਾਟੀਓਂ ਬਾਹਰਨਿਕਲੇ ਅਰ ਤ੍ਰਿਕਾਲਾਂ ਪੈਣ ਤੋਂ ਪਹਿਲਾਂ ੨ ਓਥੇ ਜਾ ਪਹੁੰਚੇ ਜਿਥੇ ਗੁਲਾਬ ਸਿੰਘ ਨੂੰ ਛੱਡ ਗਏ ਸਨ।

ਦੂਰੋਂ ਹੀ ਪ੍ਰਭਾਕਰ ਸਿੰਘ ਦੀ ਚਾਲ ਤੇ ਰੰਗ ਢੰਗ ਵੇਖਕੇ ਗੁਲਾਬ ਸਿੰਘ ਸਮਝ ਗਿਆ ਕਿ ਕੁਛ ਦਾਲ ਵਿਚ ਕਾਲਾ ੨ ਹੈ। ਰੰਗ ਚੰਗਾ ਨਜ਼ਰ ਨਹੀਂ ਆਉਂਦਾ। ਗੁਲਾਬ ਸਿੰਘ ਦੇ ਪਾਸ ਪਹੁੰਚ ਕੇ ਪ੍ਰਭਾਕਰ ਸਿੰਘ ਨੇ ਸਭ ਹਾਲ ਦਸਿਆ ਅਰ ਉਦਾਸ ਹੋਕੇ ਉਸ ਦੇ ਪਾਸ ਬੈਠ ਗਏ। ਗੁਲਾਬ ਸਿੰਘ ਨੂੰ ਭੀ ਬੜੀ ਹੀ ਹੈਰਾਨੀ ਹੋਈ ਅਰ ਸੋਚਣ ਲਗੇ ਕਿ ਹੁਣ ਕੀ ਕਰਨਾ ਚਾਹੀਦਾ ਹੈ।

ਪ੍ਰਭਾਕਰ ਸਿੰਘ ਦੇ ਮਨ ਨਾਲ ਜੋ ਕੁਛ ਗੁਜ਼ਰਦੀ ਹੋਵੇਗੀ ਉਸ ਨੂੰ ਪ੍ਰਭਾਕਰ ਸਿੰਘ ਜੀ ਆਪ ਹੀ ਜਾਣਦੇ ਹੋਣਗੇ, ਸ਼ਾਇਦ ਸਾਡੇ ਪਾਠਕ ਉਸਦਾ ਕੁਛ ਅਨੁਮਾਨ ਕਰ ਸਕਣ। ਉਸ ਦੇ ਵਾਸਤੇ ਦੁਨੀਆਂ ਹੀ ਉਜਾੜ ਹੋ ਗਈ ਅਰ ਚੁਨਾਰ ਦੀ ਲੜਾਈ ਵਿਚ ਕੁਛ ਬਹਾਦਰੀ ਕਰ ਆਏ ਸਨ ਸਭ ਵਿਅਰਥ ਹੀ ਮਲੂਮ ਹੋਣ ਲਗ ਪਈ। ਦੋਹਾਂ ਬਹਾਦਰਾਂ ਨੇ ਬੜੀ ਔਖਜਾਈ ਨਾਲ ਓਹ ਰਾਤ ਓਸੇ ਬਨ ਵਿਚ ਬਤੀਤ ਕੀਤੀ। ਸਵੇਰਾ ਹੋਣ ਤੇ ਚੰਗੀ ਤਰਾਂ ਤਸੱਲੀ ਕਰਨ ਲਈ ਭੂਤਨਾਥ ਦੀ ਘਾਟੀ ਵਿਚ ਜਾਣ ਦੀ ਵਿਚਾਰ ਕੀਤੀ, ਦੋਵੇਂ ਆਦਮੀ ਓਥੋਂ ਤੁਰ ਪਏ ਅਰ ਥੋੜੇ ਹੀ ਚਿਰ ਵਿਚ ਉਸ ਸੁਰੰਗ ਦੇ ਮੂੰਹ ਪਾਸ ਜਾ ਪਹੁੰਚੇ ਜਿਸ ਰਾਹ ਤੇ ਭੂਤ ਨਾਥ ਆਪਣੀ ਘਾਟੀ ਵਿੱਚ ਆਉਂਦਾ ਜਾਂਦਾ ਸੀ। ਰਸਤੇ ਅਰ ਬੂਹਿਆਂ ਦਾ ਹਾਲ ਪ੍ਰਭਾਕਰ ਸਿੰਘ ਤੋਂ ਕੁਛ ਲੁਕਿਆ ਹੋਇਆ ਨਹੀਂ ਸੀ, ਸੋ ਦੋਵੇਂ ਬਹੁਤ ਛੇਤੀ ਘਾਟੀ ਦੇ ਅੰਦਰ ਜਾ ਪਹੁੰਚੇ। ਜਾਕੇ ਦੇਖਿਆ ਕਿ ਓਥੇ ਭੀ ਸਭ ਪਾਸੇ ਉਜਾੜ ਪਈ ਹਈ ਹੈ, ਲੱਛਣਾਂ ਤੋਂ ਜਾਪਦਾ ਸੀ ਕਿ ਏਥੇ ਭੀ ਕਈਆਂ

ਵਰ੍ਹਿਆਂ ਤੋਂ ਕੋਈ ਨਹੀਂ ਆਉਂਦਾ ਜਾਂਦਾ ਤੇ ਨ ਕੋਈ ਰਹਿੰਦਾ ਹੈ। ਹੁਣ ਏਥੋਂ ਚੱਲਣਾ ਚਾਹੀਦਾ ਹੈ।

ਕਈ ਪ੍ਰਕਾਰ ਦੀਆਂ ਗੱਲਾਂ ਸੋਚਦੇ ਵਿਚਾਰਦੇ ਪ੍ਰਭਾਕਰ ਸਿੰਘ ਤੇ ਗੁਲਾਬ ਸਿੰਘ ਘਾਟੀ ਦੇ ਬਾਹਰ ਨਿਕਲ ਆਏ ਅਰ ਇਕ ਬ੍ਰਿਛ ਦੇ ਹੇਠਾਂ ਬੈਠਕੇ ਇਸ ਤਰਾਂ ਗੱਲਾਂ ਬਾਤਾਂ ਕਰਨ ਲਗੇ:-

ਗੁਲਾਬ-ਬੜੇ ਅਚੰਭੇ ਦੀ ਗੱਲ ਹੈ ਕਿ ਦੋਵੇਂ ਘਾਟੀਆਂ ਖਾਲੀ ਪਈਆਂ ਹਨ। ਹੁਣ ਰਣਧੀਰ ਸਿੰਘ ਜੀ ਦੇ ਘਰ ਚਲਕੇ ਦੇਖਣਾ ਹੈ ਕਿ ਓਥੇ ਭੂਤਨਾਥ ਦਾ ਕੀ ਹਾਲ ਹੈ ਕਿਉਂ ਕਿ ਵਾਸਤਵ ਵਿਚ ਭੂਤ ਨਾਥ ਹੀ ਇਸ ਬਖੇੜੇ ਦੀ ਜੜ੍ਹ ਹੈ। ਕੋਈ ਅਸਚਰਜ ਨਹੀਂ ਜੋ ਓਹ ਤਿੰਨੇ ਭੂਤ ਨਾਥ ਦੇ ਹੀ ਕਾਬੂ ਆ ਗਈਆਂ ਹੋਣ, ਓਥੇ ਜਾਣ ਨਾਲ ਕੁਛ ੨ ਹਾਲ ਜ਼ਰੂਰ ਮਲੂਮ ਹੋ ਜਾਵੇਗਾ।

ਪ੍ਰਭਾਕਰ-ਰਣਧੀਰ ਸਿੰਘ ਜੀ ਦੇ ਘਰ ਤਾਂ ਮੈਂ ਕਿਸੇ ਸੂਰਤ ਵਿਚ ਨਹੀਂ ਜਾ ਸਕਦਾ, ਭਾਵੇਂ ਓਹ ਮੇਰੇ ਭੀ ਸਨਬੰਧੀ ਹਨ ਪਰ ਇਸ ਵੇਲੇ ਮੈਂ ਉਨ੍ਹਾਂ ਦੇ ਜਵਾਈ (ਸ਼ਿਵਦੱਤ) ਨਾਲ ਲੜਕੇ ਆ ਰਿਹਾ ਹਾਂ, ਇਸ ਲਈ ਓਹ ਮੈਨੂੰ ਵੇਖ ਦਿਆਂ ਹੀ ਅਗ ਬਬੂਲਾ ਹੋ ਜਾਣਗੇ ਕਿਉਂ ਕਿ ਉਨ੍ਹਾਂ ਨੂੰ ਆਪਣੇ ਧੀ ਜੁਵਾਈ ਦੀ ਦਸ਼ਾ ਸੁਣਕੇ ਬਹੁਤ ਹੀ ਦੁੱਖ ਹੋਇਆ ਹੋਵਗਾ।

ਗੁਲਾਬ-ਠੀਕ ਹੈ, ਪਰ ਮੈਂ ਇਹ ਤਾਂ ਨਹੀਂ ਕਹਿੰਦਾ ਕਿ ਸਿੱਧੇ ਰਣਧੀਰ ਸਿੰਘ ਜੀ ਦੇ ਪਾਸ ਚਲੇ ਚਲੋ, ਮੇਰੇ ਕਹਿਣ ਦਾ ਭਾਵ ਇਹ ਹੈ ਕਿ ਅਸੀਂ ਸੌਦਾਗਰਾਂ ਦੇ ਭੇਸ ਵਿਚ ਓਥੇ ਕਿਸੇ ਸਰਾਂ ਵਿਚ ਡੇਰਾ ਕਰਾਏ ਤੇ ਓਪਰੇ ਬਣਕੇ ਸਭ ਭੇਤ ਲਈਏ

ਅਰ ਭੂਤ ਨਾਥ ਦਾ ਹਾਲ ਚਾਲ ਮਲੂਮ ਕਰੀਏ।

ਪ੍ਰਭਾਕਰ—ਹਾਂ, ਇਹ ਹੋ ਸਕਦਾ ਹੈ, ਹਛਾ ਹੁਣ ਏਥੇ ਠਹਿਰਨਾ ਵਿਅਰਥ ਹੈ, ਚਲੋ ਉਠੋ, ਮੈਂ ਸਮਝਦਾ ਹਾਂ ਕਿ ਇੰਦ੍ਰਦੇਵ ਜੀ ਨੂੰ ਮਿਲੇ ਬਿਨਾਂ ਮਨ ਨੂੰ ਧੀਰਜ ਨਹੀਂ ਆਵੇਗੀ।

ਏਹੋ ਜੇਹੀਆਂ ਗਲਾਂ ਸੋਚਦੇ ਵਿਚਾਰਦੇ ਪ੍ਰਭਾਕਰਸਿੰਘ ਤੇ ਗੁਲਾਬ ਸਿੰਘ ਉਠਕੇ ਮਿਰਜਾ ਪੁਰ ਵਲ ਤੁਰ ਪਏ, ਇਸ ਵੇਲੇ ਉਨਾਂ ਨੂੰ ਇਸ ਗੱਲ ਦਾ ਕੁਛ ਭੀ ਵਿਚਾਰ ਨਹੀਂ ਸੀ ਕਿ ਰਸਤਾ ਕੇਹੜਾ ਹੈ ਤੇ ਸਮਾ ਕੀ ਹੈ।

## ਛਬੀਵਾਂ ਕਾਂਡ

ਪਿਆਰੇ ਪਾਠਕ ਜੀ! ਹੁਣ ਤਕ ਅਸੀਂ ਜੋ ਕੁਛ ਲਿਖ ਆਏ ਹਾਂ ਉਸ ਨੂੰ ਭੂਤ ਨਾਥ ਦੀ ਜੀਵਨੀ ਦੀ ਭੂਮਕਾ ਸਮਝੋ, ਭੂਤ ਨਾਥ ਦਾ ਅਦਭੁਤ ਹਾਲ ਜੋ ਅਨੋਖੀਆਂ ਘਟ-ਨਾਵਾਂ ਦਾ ਭਰਿਆ ਹੋਯਾ ਹੈ ਉਸ ਨੂੰ ਪੜ੍ਹਨ ਲਈ ਥੋੜ੍ਹਾ ਹੋਰ ਸਬਰ ਕਰੋ। ਹੁਣ ਉਸਦਾ ਅਨੋਖਾ ਬ੍ਰਿਤਾਂਤ ਆਰੰਭ ਹੋਣ ਹੀ ਵਾਲਾ ਹੈ। ਭਾਵੇਂ ਚੰਦ੍ਰਕਾਂਤਾ ਸੰਤਤ ਵਿਚ ਪ੍ਰਭਾਕਰ ਸਿੰਘ ਤੇ ਇੰਦੁਮਤੀ ਦਾ ਨਾਉਂ ਨਹੀਂ ਆਇਆ ਪਰ ਭੂਤ ਨਾਥ ਦੀ ਜੀਵਨੀ ਨਾਲ ਇਨਾਂ ਦੋਹਾਂ ਸਰੀਰਾਂ ਦਾ ਬਹੁਤ ਸਨਬੰਧ ਹੈ ਅਰ ਭੂਤ ਨਾਥ ਦੇ ਚੋੜ ਹੋਣ ਜਾਂ ਢੀਠ ਬਣਨ ਤੋਂ ਬਹੁਤ ਚਿਰ ਪਹਿਲਾਂ ਇਨਾਂ ਦੋਹਾਂ ਨਾਲ ਵਾਸਤਾ ਪੈ ਚੁਕਾ ਹੈ ਅਰ ਇਨਾਂ ਦੋਹਾਂ ਦੇ ਕਾਰਨ ਹੀ ਦਲੀਪਸ਼ਾਹ ਤੇ ਇੰਦ੍ਰਦੇਵ ਤੇ ਭੂਤ ਨਾਥ ਦੀ ਅੱਖ ਵੈਰੀ ਹੋ ਚੁਕੀ ਹੈ, ਇਸ ਲਈ ਸਭ ਤੋਂ ਪਹਿਲਾਂ ਪ੍ਰਭਾਕਰ ਸਿੰਘ ਤੇ ਇੰਦੁਮਤੀ ਦਾ ਹੀ ਹਾਲ ਲਿਖਣਾ ਪਿਆ

ਪਰ ਫੇਰ ਭੀ ਆਪਨੂੰ ਅਗੇ ਚੱਲਕੇ ਪ੍ਰਭਾਕਰ ਸਿੰਘ ਤੇ ਇੰਦੂ ਮਤੀ ਦੇ ਹਾਲ ਤੇ ਅਸਚਰਜ ਕਰਨਾ ਪਵੇਗਾ।

ਭਾਵੇਂ ਇੰਦੂਮਤੀ ਦਾ ਪਤਾ ਨ ਲਗਣ ਕਰਕੇ ਪ੍ਰਭਾਕਰਸਿੰਘਬੜਾ ਦੁਖੀ ਹੋਇਆ,ਪ੍ਰੰਤੂ ਇੰਦ੍ਰਦੇਵ ਦਾ ਧਿਆਨ ਹੀ ਧੀਰਜ ਦੇਣ ਵਾਲਾ ਸੀ, ਓਹ ਸਮਝਦੇ ਸੀ ਕਿ ਇੰਦੂਮਤੀ ਜ਼ਰੂਰ ਆਪਣੀਆਂ ਭੈਣਾਂ ਦੇ ਨਾਲ ਇੰਦ੍ਰਦੇਵ ਦੇ ਘਰ ਚਲੀ ਗਈ ਹੋਵੇਗੀ, ਸੋ ਪਹਿਲੇ ਇੰਦ੍ਰਦੇਵ ਦੇ ਘਰ ਜਾਕੇ ਹੀ ਪਤਾ ਲੈਣਾ ਚਾਹੀਦਾ ਹੈ। ਇਸ ਗੱਲ ਤੇ ਪਕੇ ਹੋਕੇ ਪ੍ਰਭਾਕਰ ਸਿੰਘ ਜੀ ਗੁਲਾਬ ਸਿੰਘ ਨੂੰ ਨਾਲ ਲੈਕੇ ਇੰਦ੍ਰਦੇਵ ਦੇ ਘਰ ਵਲ ਤੁਰ ਪਏ।

ਜਮਨਾ ਤੇ ਸੁਰਸਤੀ ਦੀ ਜ਼ਬਾਨੀ ਪ੍ਰਭਾਕਰ ਸਿੰਘ ਨੂੰ ਪਤਾ ਲੱਗ ਚੁਕਾ ਸੀ ਕਿ ਇੰਦ੍ਰਦੇਵ ਵਾਸਤਵ ਵਿਚ ਕਿਸੇ ਤਲਿਸਮ ਦਾ ਦਰੋਗਾ ਹੈ, ਪ੍ਰੰਤੂ ਇੰਦ੍ਰਦੇਵ ਨੇ ਅਪਣੇ ਵੱਲੋਂ ਕਿਸੇ ਅਗੇ ਇਹ ਗੱਲ ਪ੍ਰਗਟ ਨਹੀਂ ਕੀਤੀ ਸੀ ਤੇ ਨ ਲੋਕਾਂ ਨੂੰ ਹੀ ਉਸਦੇ ਵੱਲੋਂ ਅਜੇਹਾ ਵਿਚਾਰ ਸੀ, ਉਸਦੇ ਮਿਲਨ ਵਾਲਿਆਂ ਵਿਚੋਂ ਭੀ ਬਹੁਤ ਥੋੜੇ ਆਦਮੀਆਂ ਨੂੰ ਇਹ ਗੱਲ ਮਲੂਮ ਸੀ ਕਿ ਇੰਦ੍ਰਦੇਵ ਕਿਸੇ ਤਲਿਸਮ ਦਾ ਦਰੋਗਾ ਹੈ। ਜੇ ਕੋਈ ਇਸ ਵੱਲੋਂ ਕੁਛ ਜਾਣਦਾ ਭੀ ਸੀ ਤਾਂ ਉਸਨੂੰ ਤਲਿਸਮ ਦਾ ਕੁਛ ਭੀ ਪਤਾ ਨਹੀਂ ਸੀ,ਤੇ ਜੇ ਕੋਈ ਇੰਦ੍ਰਦੇਵ ਨੂੰ ਤਲਿਸਮ ਵੱਲੋਂ ਕੁਛ ਪੁਛਦਾ ਤਾਂ ਓਹ ਆਖ ਦੇਂਦਾ ਕਿ ਇਹ ਸਭ ਮਖੌਲ ਦੀਆਂ ਗੱਲਾਂ ਹਨ, ਹਾਂ। ਦੋ ਚਾਰ ਆਦਮੀਆਂ ਨੂੰ ਇਸ ਗੱਲ ਦਾ ਪੂਰਾ ੨ ਨਿਸਚਾ ਸੀ ਕਿ ਇੰਦ੍ਰਦੇਵ ਕਿਸੇ ਭਾਰੇ ਤਲਿਸਮ ਦਾ ਦਰੋਗਾ ਹੈ,ਪਰ ਇੰਦ੍ਰਦੇਵ

ਆਪਣੇ ਮੂੰਹੋਂ ਉਨ੍ਹਾਂ ਨੂੰ ਭੀ ਕੁਛ ਪਤਾ ਨਹੀਂ ਲੱਗਣ ਦੇਂਦਾ ਸੀ।ਇਸਦੇ ਬਿਨਾਂ ਇੰਦ੍ਰਦੇਵ ਦਾ ਰਹਿਣ ਬਹਿਣ ਹੀ ਅਜੇਹਾ ਸੀ ਕਿ ਉਸਦੇ ਵਲੋਂ ਕਿਸੇ ਨੂੰ ਬਹੁਤ ਖਬਰ ਰੱਖਣ ਦੀ ਲੋੜ ਭੀ ਕੋਈ ਨਹੀਂ ਸੀ ਤੇ ਨ ਓਹ ਬਹੁਤ ਦੁਨੀਆਂਦਾਰੀ ਦੇ ਮਾਮਲੇ ਵਿਚ ਪੈਂਦਾ ਸੀ। ਵਾਸਤਵ ਵਿਚ ਓਹ ਸਾਧੂਆਂ ਤੇ ਮਹਾਤਮਾਂ ਵਾਂਗ ਆਪਣਾ ਜੀਵਨ ਬਤੀਤ ਕਰਦਾ ਸੀ, ਪਰੰਤੂ ਉਸਦਾ ਢੰਗ ਅਮੀਰਾਨਾ ਸੀ, ਮੁਲਕੀ ਸਰਬ ਸਾਧਾਰਨ ਨੂੰ ਇੰਦ੍ਰਦੇਵ ਵੱਲੋਂ ਕੁਛ ਪੂਰਾ ੨ ਪਤਾ ਨਹੀਂ ਸੀ, ਹਾਂ, ਇਹ ਗੱਲ ਪ੍ਰਸਿਧ ਸੀ ਕੇ ਇੰਦ੍ਰਦੇਵ ਇਕ ਬੜਾ ਭਾਰਾ ਏਯਾਰ ਹੈ, ਇਸਦੇ ਵਡਿਆਂ ਨੇ ਏਯਾਰੀ ਨਾਲ ਬਹੁਤ ਸਾਰਾ ਧਨ ਕਮਾਇਆ ਹੈ,ਜਿਸ ਨਾਲ ਅੱਜ ਤੱਕ ਇੰਦ੍ਰਦੇਵ ਬੜਾ ਭਾਰਾ ਅਮੀਰ ਬਣਿਆ ਬੈਠਾ ਹੈ ਤੇ ਅਮੀਰਾਨਾ ਜੀਵਨ ਗੁਜ਼ਾਰ ਰਿਹਾ ਹੈ।

ਇਹ ਸਭ ਕੁਛ ਸੀ, ਪ੍ਰੰਤੂ ਇੰਦ੍ਰਦੇਵ ਦੇ ਦੋ ਚਾਰ ਅਜੇਹੇ ਮਿੱਤ੍ਰ ਭੀ ਸਨ ਜਿਨ੍ਹਾਂ ਨੂੰ ਇੰਦ੍ਰਦੇਵ ਦਾ ਪੂਰਾ ਹਾਲ ਮਲੂਮ ਸੀ ਅਰ ਓਹ ਭੀ ਇਸ ਗਲ ਨੂੰ ਮੰਤ੍ਰ ਵਾਂਗ ਲੁਕਾਈ ਰੱਖਦੇ ਸਨ।

ਇੰਦ੍ਰਦੇਵ ਦਾ ਮਕਾਨ ਕੇਹਾ ਹੈ ਅਰ ਉਥੇ ਜਾਣ ਲਈ ਕੀ ਕੁਛ ਔਖਆਈਆਂ ਹੁੰਦੀਆਂ ਹਨ,ਇਸਦਾ ਹਾਲ ਚੰਦ੍ਰਕਾਂਤਾ ਸੰਤਤ ਵਿਚ ਲਿਖਿਆ ਜਾ ਚੁੱਕਾ ਹੈ ਏਥੇ ਫੇਰ ਲਿਖਣ ਦੀ ਕੋਈ ਲੋੜ ਨਹੀਂ।ਹਾਂ ਇਹ ਗਲ ਦਸ ਦੇਣੀ ਜ਼ਰੂਰੀ ਮਲੂਮ ਹੁੰਦੀ ਹੈ ਕਿ ਉਹਨਾਂ ਦਿਨਾਂ ਵਿੱਚ ਇੰਦ੍ਰਦੇਵ ਨਿਸਚਿੰਤਰੂਪ ਸੀ ਅਰ ਓਹ ਸਦਾ ਇਸ ਘਾਟੀ ਵਿਚ ਹੀ ਨਹੀਂ ਰਹਿੰਦਾ ਸੀ,

ਸਗੋਂ ਉਸਨੇ ਇਸ ਘਾਟੀ ਦੇ ਬਾਹਰ ਭੀ ਆਪਣੇ ਰਹਿਣ ਲਈ ਪਹਾੜੀ ਦੇ ਉਪਰ ਇਕ ਮਕਾਨ ਬਣਵਾਇਆ ਹੋਯਾ ਸੀ, ਜਿਸਦਾ ਨਾਉਂ ਕੈਲਾਸ਼-ਭੁਵਨ ਰਖਿਆ ਹੋਇਆ ਸੀ, ਅਰ ਇਸੇ ਮਕਾਨ ਵਿਚ ਬਹੁਤ ਕਰਕੇ ਇੰਦ੍ਰਦੇਵ ਰਹਿੰਦਾ ਸੀ। ਹਾਂ, ਜਦ ਸਮੇਂ ਦੇ ਹੱਥੋਂ ਵਿਚਾਰਾ ਬਹੁਤ ਦੁਖੀ ਹੋ ਗਿਆ ਤਾਂ ਉਸਨੇ ਸੰਸਾਰ ਤੋਂ ਉਦਾਸ ਹੋਕੇ ਸੰਸਾਰ ਨੂੰ ਤੁਛ ਸਮਝ ਲਿਆ ਤਦ ਉਸਨੇ ਬਾਹਰ ਦਾ ਰਹਿਣਾ ਉੱਕਾ ਹੀ ਛੱਡ ਦਿਤਾ, ਜੇਹਾ ਕਿ ਚੰਦ੍ਰਕਾਂਤਾ ਸੰਤਤ ਵਿਚ ਲਿਖਿਆ ਜਾ ਚੁਕਾ ਹੈ।

ਪ੍ਰਭਾਕਰ ਸਿੰਘ ਜੀ ਜਦ ਇੰਦ੍ਰਦੇਵ ਨੂੰ ਮਿਲਨ ਗਏ ਤਾਂ ਉਸੇ ਕੈਲਾਸ਼-ਭੁਵਨ ਵਿਚ ਮਿਲੇ। ਉਨ੍ਹਾਂ ਦਿਨਾਂ ਵਿਚ ਇੰਦ੍ਰਦੇਵ ਬੀਮਾਰ ਸੀ, ਭਾਵੇਂ ਉਸਦੀ ਬੀਮਾਰੀ ਅਜੇਹੀ ਨਹੀਂ ਸੀ ਕਿ ਮੰਜੇ ਤੋਂ ਨ ਉਠ ਸਕੇ, ਪ੍ਰੰਤੂ ਬਾਹਰ ਨਿਕਲਨ ਦੇ ਯੋਗ ਨਹੀਂ ਸੀ।

ਪ੍ਰਭਾਕਰ ਸਿੰਘ ਤੇ ਗੁਲਾਬ ਸਿੰਘ ਨੂੰ ਮਿਲਕੇ ਇੰਦ੍ਰਦੇਵ ਨੇ ਬੜੀ ਪ੍ਰਸੰਨਤਾ ਪ੍ਰਗਟ ਕੀਤੀ ਅਰ ਬੜੀ ਖਾਤਰਦਾਰੀ ਨਾਲ ਉਨ੍ਹਾਂ ਨੂੰ ਆਪਣੇ ਪਾਸ ਰਖਿਆ। ਪ੍ਰਭਾਕਰ ਸਿੰਘ ਤੇ ਗੁਲਾਬ ਸਿੰਘ ਨੇ ਉਸਦੀ ਬੀਮਾਰੀ ਤੇ ਸ਼ੋਕ ਪ੍ਰਗਟ ਕੀਤਾ। ਨਾਲ ਹੀ ਆਪਣੇ ਆਉਣ ਦਾ ਕਾਰਨ ਭੀ ਦਸਿਆ, ਜਿਸਨੂੰ ਸੁਣਕੇ ਇੰਦ੍ਰਦੇਵ ਦੀਆਂ ਅੱਖਾਂ ਭਰ ਆਈਆਂ, ਇਕਾਂਤ ਹੋਣ ਤੇ ਇੰਦ੍ਰਦੇਵ ਨੇ ਉਨ੍ਹਾਂ ਦੋਹਾਂ ਨੂੰ ਕਿਹਾ-'ਪ੍ਰਭਾਕਰ ਸਿੰਘ! ਤੂੰ ਇਹ ਗੱਲ ਸੁਣਕੇ ਬੜਾ ਹੀ ਦੁਖੀ ਹੋਵੇਂਗਾ ਕਿ ਇੰਦ੍ਰਮਤੀ ਸਾਡੇ ਘਰ ਨਹੀਂ ਆਈ ਅਰ ਜਮਨਾ ਤੇ ਸੁਰਸਤੀ ਦਾ ਭੀ ਸਾਨੂੰ ਕੁਛ ਪਤਾ ਨਹੀਂ ਹੈ ਕਿ ਕਿਥ ਗੁੰਮ ਹੋ

ਗਈਆਂ ਹਨ, ਸ਼ੋਕ! ਕਿ ਇਨ੍ਹਾਂ ਦੋਹਾਂ ਨੇ ਮੇਰੀ ਗੱਲ ਤੇ ਕੁਛ ਧਿਆਨ ਨ ਦਿੱਤਾ, ਜੇ ਮੇਰੀ ਆਰਜ਼ਾ ਅਨੁਸਾਰ ਓਹ ਆਪਣੇ ਆਪ ਨੂੰ ਲੁਕਾਈ ਰੱਖਦੀਆਂ ਤਾਂ ਕਦੇ ਧੋਖਾ ਨ ਖਾਂਦੀਆਂ।'

ਪ੍ਰਭਾਕਰ-(ਦੁਖੀ ਹੋਕੇ) ਠੀਕ ਹੈ, ਉਸ ਘਾਟੀ ਵਿਚ ਜਦ ਪਹਿਲੇ ਪਹਿਲ ਮੈਨੂੰ ਮਿਲੀਆਂ ਸਨ ਤਦ ਉਨ੍ਹਾਂ ਨੇ ਕਿਹਾ ਸੀ ਕਿ ਅਜੇਹੀ ਥਾਂ ਤੇ ਰਹੰਦੀਆਂ ਹੋਈਆਂ ਭੀ ਅਸੀਂ ਆਪਣਾ ਆਪ ਲੁਕਾਈ ਰੱਖਦੀਆਂ ਹਾਂ, ਏਥੋਂ ਤੱਕ ਕਿ ਆਪਣੀਆਂ ਦਾਸੀਆਂ ਨੂੰ ਭੀ ਆਪਣੀ ਅਸਲੀ ਸੂਰਤ ਨਹੀਂ ਦਿਖਾਈ..........

ਇੰਦ੍ਰਦੇਵ-(ਗਲ ਟੁਕਕੇ) ਠੀਕ ਹੈ, ਏਹੋ ਹੀ ਗਲ ਹੈ ਅਰ ਮੈਂ ਅਜੇਹਾ ਹੀ ਪ੍ਰਬੰਧ ਕਰ ਦਿੱਤਾ ਸੀ ਕਿ ਉਨ੍ਹਾਂ ਦੇ ਪਾਸ ਰਹਿਣ ਵਾਲੀਆਂ ਦਾਸੀਆਂ ਨੂੰ ਭੀ ਇਸ ਗਲ ਦਾ ਪਤਾ ਨ ਲੱਗੇ, ਇਹ ਦੋਵੇਂ ਕੌਣ ਹਨ, ਉਹ ਸਾਰੀਆਂ ਇਨ੍ਹਾਂ ਨੂੰ ਕਲਾਤੇ ਬਿਮਲਾ ਹੀ ਸਮਝਦੀਆਂ ਸਨ ਪਰ ਇਸ ਗੱਲ ਨੂੰ ਜਮਨਾ ਨੇ ਛੇਤੀ ਹੀ ਨਾਸ ਕਰ ਦਿੱਤਾ, ਅਰ ਦਾਸੀਆਂ ਤੇ ਭਰੋਸਾ ਕਰਕੇ ਛੇਤੀ ਹੀ ਅਪਣਾ ਆਪ ਪ੍ਰਗਟ ਕਰ ਦਿੱਤਾ ਜੇ ਦਾਸੀਆਂ ਨੂੰ ਇਹ ਭੇਤ ਮਲੂਮ ਨ ਹੁੰਦਾ ਤਾਂ ਭੂਤ ਨਾਥ ਦੀ ਸਮਝ ਵਿਚ ਕੁਛ ਭੀ ਨ ਆਉਂਦਾ ਕਿ ਇਹ ਦੋਵੇਂ ਕੌਣ ਹਨ ਕੀ ਚਾਹੁੰਦੀਆਂ ਹਨ ?

ਪ੍ਰਭਾਕਰ-ਆਪ ਦਾ ਕਥਨ ਸੱਚ ਹੈ।

ਇੰਦ੍ਰਦੇਵ-ਸਿਆਣਿਆਂ ਨੇ ਸੱਚ ਕਿਹਾ ਹੈ ਕਿ ਇਸਤ੍ਰੀਆਂ ਦੇ ਵਿਚਾਰ ਵਿਚ ਇਸਥਿਰਤਾ ਨਹੀਂ ਹੁੰਦੀ ਅਰ ਓਹ ਬਹੁਤ ਚਿਰ ਤਕ ਕਿਸੇ ਭੇਤ ਨੂੰ ਲੁਕਾ ਨਹੀਂ ਸਕਦੀਆਂ

ਕਵੀਆਂ ਦਾ ਕਥਨ ਹੈ ਕਿ ਇਸਤ੍ਰੀਆਂ ਦੀ ਬੁਧ ਪ੍ਰਲੈ ਦਾ ਕਾਰਨ ਹੈ, ਅਰ ਮੈਂ ਭੀ ਇਸੇ ਗਲ ਨੂੰ ਮੰਨਦਾ ਹਾਂ।

ਪ੍ਰਭਾਕਰ—ਸ਼ੋਕ ਕਰਨ ਦੇ ਬਿਨਾਂ ਹੋਰ ਮੈਂ ਕੀ ਕਹਾਂ, ਇਹਨਾਂ ਝਗੜਿਆਂ ਵਿਚ ਮੈਂ ਮੁਖਤ ਵਿਚ ਪੀਸਿਆ ਗਿਆ ਹਾਂ, ਮੇਰਾ ਹੌਸਲਾ ਸਭ ਮਲੀਆ ਮੇਟ ਹੋ ਗਿਆ ਅਰ ਕਿਸੇ ਕੰਮਜੋਗਾ ਨਹੀਂ ਰਿਹਾ, ਮੈਂ ਕੀ ਦੱਸਾਂ ਕਿ ਕੇਹੀਆਂ ੨ ਆਸ਼ਾ ਮੈਂ ਆਪਣੇ ਨਾਲ ਲੈਕੇ ਆਪਦੇ ਪਾਸ ਆਇਆ ਸੀ ਪਰ......

ਇੰਦ੍ਰਦੇਵ—ਪ੍ਰਭਾਕਰ ਸਿੰਘ ! ਤੂੰ ਝਟ-ਪਟ ਨਿਰਾਸ ਨ ਹੋ ! ਹਿੰਮਤ ਨ ਤੋੜ ਯਤਨ ਦਾ ਲੜ ਫੜ ਮੈਂ ਬਹੁਤ ਦਿਨਾਂ ਤੋਂ ਬੀਮਾਰ ਹਾਂ, ਇਸ ਯੋਗ ਨਹੀਂ ਹਾਂ ਕਿ ਆਪਣੇ ਹੱਥੀ ਕੁਝ ਕਰ ਸਕਾਂ,ਪਰ ਫੇਰ ਭੀ ਮੈਂ ਆਪਣੇ ਕਈ ਆਦਮੀ ਉਹਨਾਂ ਦੀ ਖੋਜ ਵਿਚ ਛਡੇ ਹੋਏ ਹਨ। ਦਲੀਪ ਸ਼ਾਹ ਦਾ ਭੀ ਬਹੁਤ ਦਿਨਾਂ ਤੋਂ ਕੁਝ ਪਤਾ ਨਹੀਂ ਉਹ ਭੀ ਉਹਨਾਂ ਦੇ ਨਾਲ ਹੀ ਗੁੰਮ ਹੋ ਗਏ ਹਨ।

ਪ੍ਰਭਾਕਰ—ਤੇ ਭੂਤ ਨਾਥ ?

ਇੰਦਰ ਦੇਵ—ਭੂਤ ਨਾਥ ਬੜੇ ਆਰਾਮ ਨਾਲ ਆਪਣੇ ਮਾਲਕ ਦੇ ਘਰ ਬੈਠਾ ਹੈ,ਕਿਤੇ ਆਉਂਦਾ ਜਾਂਦਾ ਨਹੀਂ, ਰਣਧੀਰ ਸਿੰਘ ਜੀ ਨੂੰ ਜੋ ਗੁੱਸਾ ਭੂਤ ਨਾਥ ਉਪਰ ਸੀ ਉਹ ਭੀ ਭੂਤ ਨਾਥ ਨੇ ਠੀਕ ਕਰ ਲਿਆ ਹੈ। ਹੁਣ ਤਾਂ ਇਹ ਮਲੂਮ ਹੁੰਦਾ ਹੈਕਿ ਭੂਤਨਾਥ ਨੇ ਕਦੇ ਰੰਗਬਦਲਿਆ ਹੀ ਨਹੀਂ ਸੀ,ਇਸ ਵਰ੍ਹੇ ਭਰ ਵਿਚ ਪੰਜ ਚਾਰ ਵਾਰੀ ਭੂਤ ਨਾਥ ਮੈਨੂੰ ਮਿਲਨ ਆਇਆ ਹੈ,ਜਮਨਾ ਤੇ ਸੁਰਸਤੀ ਵਲੋਂ ਨ ਤਾਂ ਮੈਂ ਹੀ ਕਦੇ ਉਸਨੂੰ ਕੁਝ ਆਖਿਆ ਹੈ ਤੇ ਨ ਭੂਤ ਨਾਥ

ਨੇ ਹੀ ਕੋਈ ਗੱਲ ਛੇੜੀ ਹੈ। ਮਲੂਮ ਹੁੰਦਾ ਹੈ ਕਿ ਭੂਤ ਨਾਥ ਆਪ ਕੁਛ ਇਸੇ ਵਿਸ਼ੇ ਤੇ ਛੇੜ ਛਾੜ ਕਰਨ ਆਇਆ ਸੀ, ਪਰ ਮੈਂ ਕੁਝ ਗੱਲ ਕਰਨੀ ਉਚਿਤ ਨ ਸਮਝੀ।

ਪ੍ਰਭਾਕਰ–ਸੋ ਹੁਣ ਕੀ ਕਰਨਾ ਚਾਹੀਦੀ ਹੈ? ਮੈਂ ਤਾਂ ਆਪ ਤੇ ਬਹੁਤ ਕੁਝ ਭਰੋਸਾ ਰਖਕੇ ਆਇਆ ਹਾਂ, ਪਰ ਮੈਨੂੰ ਗੱਲ ਜਾਣਕੇ ਬੜੀ ਹੀ ਹੈਰਾਨੀ ਹੋਈ ਹੈ ਕਿ ਆਪ ਨੇ ਜਮਨਾ ਤੇ ਸੁਰਸਤੀ ਲਈ ਕੁਝ ਨਹੀਂ ਕੀਤਾ।

ਇੰਦਰ ਦੇਵ–ਇਹ ਗੱਲ ਨ ਆਖੋ, ਮੈਂ ਉਹਨਾਂ ਵਾਸਤੇ ਬਹੁਤ ਕੁਝ ਯਤਨ ਕੀਤਾ ਹੈ। ਹਾਂ, ਇਹ ਗੱਲ ਵੱਖਰੀ ਹੈ ਕਿ ਅਜੇ ਤੱਕ ਕੋਈ ਸਫਲਤਾ ਨਹੀਂ ਹੋਈ। ਹਾਂ, ਇਹ ਗੱਲ ਮੈਂ ਆਪ ਮੰਨਦਾ ਹਾਂ ਕਿ ਮੈਂ ਆਪਣੇ ਹੱਥੀਂ ਉਹਨਾਂ ਵਾਸਤੇ ਕੁਝ ਨਹੀਂ ਕੀਤਾ। ਇਸਦਾ ਸਭ ਤੋਂ ਵੱਡਾ ਕਾਰਨ ਤਾਂ ਇਹ ਹੈ ਕਿ ਇਸ ਗੱਲ ਵਿਚ ਮੈਂ ਆਪਣੇ ਆਪ ਨੂੰ ਪ੍ਰਗਟ ਕਰਨਾ ਉਚਿਤ ਨਹੀਂ ਸਮਝਦਾ। ਦੂਸਰੇ ਰੋਗੀ ਹੋਣ ਕਰਕੇ ਲਾਚਾਰ ਹਾਂ, ਸੋ ਜੋ ਕੁਝ ਹੋਣਾ ਸੀ ਸੋ ਹੋ ਗਿਆ ਹੁਣ ਤੁਸੀਂ ਆਪ ਆ ਗਏ ਹੋ, ਹਿੰਮਤ ਕਰੋ, ਈਸ਼੍ਵਰ ਤੁਹਾਡੀ ਸਹਾਇਤਾ ਕਰੇਗਾ, ਮੈਂ ਭੀ ਹਰ ਤਰਾਂ ਤੁਹਾਡੇ ਨਾਲ ਹਾਂ, ਮੇਰੀ ਇਹ ਪ੍ਰਬਲ ਇਛਾ ਹੈ ਕਿ ਕਿਸੇ ਨ ਕਿਸੇ ਤਰਾਂ ਇਹਨਾਂ ਤਿੰਨਾਂ ਦਾ ਪਤਾ ਲਗੇ, ਜੇ ਮੈਨੂੰ ਇਸ ਗੱਲ ਦਾ ਨਿਸਚੇ ਹੋ ਜਾਵੇਗਾ ਕਿ ਇਹਨਾਂ ਤਿੰਨਾਂ ਦੇ ਨਾਲ ਭੂਤ ਨਾਥ ਨੇ ਕੋਈ ਅਨੁਚਿਤ ਵਿਹਾਰ ਕੀਤਾ ਹੈ ਤਾਂ ਮੈਂ ਜ਼ਰੂਰ ਭੂਤ ਨਾਥ ਤੋਂ ਬਦਲਾ ਲਵਾਂਗਾ, ਪਰ ਜਦ ਤੱਕ ਇਸ ਗੱਲ ਦਾ ਨਿਸਚਾ ਨ ਹੋ ਜਾਵੇ ਤਦ ਤੱਕ ਮੈਂ ਭੂਤ ਨਾਥ ਨਾਲੋਂ ਆਪਣਾ

ਸੰਬੰਧ ਨਹੀਂ ਤੋੜਾਂਗਾ। ਹਾਂ, ਤੁਹਾਨੂੰ ਹਰ ਪ੍ਰਕਾਰ ਦੀ ਹਰ ਵੇਲੇ ਸਹਾਇਤਾ ਦੇਂਦਾ ਰਹਾਂਗਾ।

ਪ੍ਰਭਾਕਰ–ਬਹੁਤ ਹੱਛਾ ਤਾਂ ਹੁਣ ਦਸੋ ਕਿ ਹੁਣ ਕੀ ਕਰਨਾ ਚਾਹੀਦਾ ਹੈ ਮੇਰੇ ਵਿਚ ਚੁਪ ਕਰਕੇ ਏਥੇ ਰਹਿਣ ਦੀ ਹਿੰਮਤ ਨਹੀਂ ?

ਇੰਦਰ ਦੇਵ–ਕਾਹਲੀ ਨ ਕਰੋ, ਮੈਂ ਸੋਚ ਵਿਚਾਰਕੇ ਕੱਲ ਤੁਹਾਨੂੰ ਦੱਸਾਂਗਾ ਕਿ ਕੀਹ ਕਰਨਾ ਚਾਹੀਦਾ ਹੈ, ਇਕ ਦਿਨ ਹੋਰ ਸਬਰ ਕਰੋ।

ਪ੍ਰਭਾਕਰ–ਬਹੁਤ ਹੱਛਾ, ਸੱਤ ਬਚਨ।

ਲਾਚਾਰ ਹੋ ਕੇ ਪ੍ਰਭਾਕਰ ਸਿੰਘ ਨੂੰ ਇੰਦਰ ਦੇਵ ਦੀ ਗੱਲ ਮੰਨਣੀ ਪਈ, ਪਰੰਤੂ ਇਸ ਗੱਲ ਦਾ ਪ੍ਰਭਾਕਰ ਸਿੰਘ ਨੂੰ ਬੜਾ ਹੀ ਅਚੰਭਾ ਸੀ ਕਿ ਇੰਦਰ ਦੇਵ ਨੇ ਜਮਨਾ ਤੇ ਸੁਰਸਤੀ ਵਾਸਤੇ ਏਤਨੀ ਸੁਸਤੀ ਕਿਉਂ ਕੀਤੀ ਹੈ ਅਰ ਵਾਸਤਵ ਵਿਚ ਜਮਨਾ ਸੁਰਸਤੀ ਗੁੰਮ ਹੋ ਗਈਆਂ ਹਨ ਜਾਂ ਇਸ ਵਿਚ ਭੀ ਕੋਈ ਭੇਤ ਹੈ।

---०---

## (ਸਤਾਈਸਵਾਂ ਕਾਂਡ)

ਹੁਣ ਅਸੀਂ ਕੁਝ ਹਾਲ ਜਮਨਾ ਸੁਰਸਤੀ ਤੇ ਇੰਦ ਮਤੀ ਦਾ ਦਸਣਾ ਜ਼ਰੂਰੀ ਸਮਝਦੇ ਹਾਂ, ਜਦ ਮਹਾਰਾਜ ਸ਼ਿਵਦੱਤ ਤੋਂ ਬਦਲਾ ਲੈਣ ਦਾ ਵਿਚਾਰ ਕਰਕੇ ਪ੍ਰਭਾਕਰ ਸਿੰਘ ਜੀ ਨੌਗੜ੍ਹ ਚਲੇ ਗਏ ਤਾਂ ਉਹਨਾਂ ਦੇ ਪਿਛੋਂ ਬਹੁਤ ਚਿਰ ਤੱਕ ਜਮਨਾ ਸੁਰਸਤੀ ਨੂੰ ਕੋਈ ਅਜੇਹਾ ਸਮਾਂ ਹੱਥ

ਨ ਆਇਆ ਕਿ ਉਹ ਭੂਤ ਨਾਥ ਨਾਲ ਕੋਈ ਛੇੜ ਛਾੜ ਕਰਨ ਤੇ ਨ ਭੂਤ ਨਾਥ ਨੇ ਹੀ ਉਹਨਾਂ ਨਾਲ ਕੋਈ ਭੈੜਾ ਵਰਤਾਓ ਕੀਤਾ। ਹਾਂ, ਇਹ ਜ਼ਰੂਰ ਹੁੰਦਾ ਰਿਹਾ ਕਿ ਜਮਨਾ ਤੇ ਸੁਰਸਤੀ ਸੁਰੰਗ ਦੇ ਛੇਕਾਂ ਥਾਣੀ ਭੂਥ ਨਾਥ ਦੀ ਘਾਟੀ ਵੱਲ ਜ਼ਰੂਰ ਝਾਤੀ ਮਾਰਕੇ ਵੇਖਦੀਆਂ ਰਹੀਆਂ ਕਿ ਹੁਣ ਭੂਤ ਨਾਥ ਕੀ ਕਰਦਾ ਹੈ ਜਾਂ ਕਿਸ ਧੁਨ ਵਿਚ ਹੈ।

ਥੋਹੜੇ ਹੀ ਦਿਨਾਂ ਵਿਚ ਉਹਨਾਂ ਨੂੰ ਪਤਾ ਲੱਗ ਗਿਆ ਕਿ ਹੁਣ ਭੂਤ ਨਾਥ ਇਸ ਘਾਟੀ ਵਿਚ ਨਹੀਂ ਰਹਿੰਦਾ ਪਤਾ ਨਹੀਂ ਜੋ ਉਹ ਕਿਤੇ ਚਲਾ ਗਿਆ ਹੈ ਜਾਂ ਉਸਨੇ ਕੋਈ ਹੋਰ ਥਾਂ ਬਦਲ ਲਈ ਹੈ, ਬਹੁਤ ਚਿਰ ਤੱਕ ਉਸਦੀਆਂ ਦਾਸੀਆਂ ਤੇ ਐਯਾਰਾਂ ਇਸ ਗੱਲ ਦਾ ਪਤਾ ਲੈਣ ਲਈ ਏਧਰ ਓਧਰ ਭੱਜਦੀਆਂ ਫਿਰਦੀਆਂ, ਪਰੰਤੂ ਕੁਝ ਭੀ ਪਤਾ ਨ ਲਗਾ। ਕੁਝ ਸਮਾਂ ਹੋਰ ਬੀਤ ਜਾਣ ਤੇ ਪਤਾ ਲੱਗਾ, ਕਿ ਭੂਤ ਨਾਥ ਆਪਣੇ ਮਾਲਕ ਰਣਧੀਰ ਸਿੰਘ ਦੇ ਪਾਸ ਚਲਾ ਗਿਆ ਹੈ ਤੇ ਹੁਣ ਬਰਾਬਰ ਇਕਾਗਰਚਿਤ ਹੋਕੇ ਉਹਨਾਂ ਦਾ ਕੰਮ ਕਰਦਾ ਹੈ ਤੇ ਓਥੇ ਹੀ ਰਹਿੰਦਾ ਹੈ। ਇਹ ਗੱਲ ਇਹਨਾਂ ਦੋਹਾਂ ਨੂੰ ਚੰਗੀ ਨ ਜਾਪੀ, ਅਰ ਇਹਨਾਂ ਦੋਹਾਂ ਨੇ ਸਮਝਿਆ ਕਿ ਹੁਣ ਭੂਤ ਨਾਥ ਪਾਸੋਂ ਵੈਰ ਲੈਣਾ ਬਹੁਤ ਔਖਾ ਹੋ ਗਿਆ ਹੈ ਅਰ ਹੁਣ ਬਿਨਾਂ ਪ੍ਰਗਟ ਹੋਏ ਦੇ ਕੰਮ ਨਹੀਂ ਚਲੇਗਾ, ਕਈ ਵਾਰੀ ਇਹਨਾਂ ਨੇ ਸੋਚਿਆ ਕਿ ਹੁਣ ਰਣਧੀਰ ਸਿੰਘ ਜੀ ਦੇ ਘਰ ਚਲੀਆਂ ਚੱਲੀਏ ਅਰ ਜੋ ਕੁਝ ਗੱਲ ਹੁਣ ਤੱਕ ਹੋ ਚੁੱਕੀ ਹੈ ਸਾਫ ਸਾਫ ਦੱਸ ਕੇ ਭੂਤ ਨਾਥ ਨੂੰ ਡੰਡ ਦਵਾਈਏ, ਪਰੰਤੂ ਅਜੇਹਾ ਕਰਨ ਨੂੰ ਇੰਦਰਦੇਵ

ਜੀ ਨੇ ਰੋਕਿਆ ਅਰ ਕਿਹਾਕਿ ਜੇ ਤੁਸੀਂ ਚਲੀਆਂ ਜਾਵੋਗੀਆਂ ਤਾਂ ਰਣਧੀਰ ਸਿੰਘ ਜੀ ਇਸ ਗੱਲ ਤੇ ਮੇਰੇ ਨਾਲ ਗੁਸੇ ਹੋ ਜਾਣਗੇ ਕਿ ਮੈਂ ਏਤਨੇ ਦਿਨ ਤੱਕ ਤੁਹਾਨੂੰ ਦੋਹਾਂ ਨੂੰ ਲੁਕਾਈ ਰਖਿਆ ਅਰ ਝੂਠੀ ਖਬਰ ਉਡਾਈ ਕਿ ਜਮਨਾ ਤੇ ਸੁਰਸਤੀ ਮਰ ਗਈਆਂ ਹਨ। ਇਸਦੇ ਨਾਲ ਹੀ ਮੇਰੀ ਤੇ ਭੂਤ ਨਾਥ ਦੀ ਭੀ ਖੁੱਲ ਮਖੁੱਲੀ ਲੜਾਈ ਹੋ ਪਵੇਗੀ। ਨਾਲ ਹੀ ਇਹ ਭੀ ਸੋਚ ਛਡਣਾ ਚਾਹੀਦਾ ਹੈ ਕਿ ਰਣਧੀਰ ਸਿੰਘ ਜੀ ਭੂਤ ਨਾਥ ਦਾ ਕੁਝ ਨਹੀਂ ਵਿਗਾੜ ਸਕਦੇ, ਇਸਦੇ ਬਿਨਾਂ ਕਿ ਉਸਨੂੰ ਆਪਣੇ ਘਰੋਂ ਕੱਢ ਦੇਣ, ਸਗੋਂ ਇਸ ਗੱਲ ਦਾ ਭੀ ਕੋਈ ਅਚੰਭਾ ਨਹੀਂ ਕਿ ਭੂਤ ਨਾਥ ਕ੍ਰੋਧ ਵਿਚ ਆਕੇ ਰਣਧੀਰ ਸਿੰਘ ਜੀ ਤੇ ਭੀ ਕੋਈ ਵਾਰ ਕਰ ਬੈਠੇ।

ਇੰਦਰ ਦੇਵ ਜੀ ਦੀ ਗੱਲ ਬਿਲਕੁਲ ਠੀਕ ਸੀ, ਇਸ ਲਈ ਉਹ ਦੋਵੇਂ ਸੋਚ ਵਿਚਾਰ ਕੇ ਬਹੁਤ ਚਿਰ ਤੱਕ ਚੁਪ ਚਾਪ ਬੈਠੀਆਂ ਰਹੀਆਂ ਤੇ ਰਣਧੀਰ ਸਿੰਘ ਦੇ ਘਰ ਨ ਗਈਆਂ।

ਇਸੇ ਤਰਾਂ ਸੋਚ ਵਿਚਾਰ ਕਰਦੀਆਂ ਤੇ ਸਮੇਂ ਨੂੰ ਉਡੀਕਦਿਆਂ ਨੂੰ ਵਰਹੇ ਬੀਤ ਗਏ, ਇਕ ਦਿਨ ਮਾਘ ਦੇ ਮਹੀਨੇ ਦੋਪਹਿਰ ਵੇਲੇ ਇਹ ਤਿੰਨੇ ਭੇਸ ਵਟਾਕੇ ਦਾਸੀਆਂ ਨੂੰ ਨਾਲ ਲੈਕੇ ਪਾਸ ਵਾਲੇ ਬਨ ਵਿਚ ਫਿਰ ਤੁਰ ਰਹੀਆਂ ਸਨ ਕਿ ਅਚਾਣਕ ਇਹਨਾਂ ਦੀ ਨਜ਼ਰ ਇਕ ਮੋਏ ਹੋਏ ਘੋੜੇ ਤੇ ਪਈ ਜਿਸ ਉਤੇ ਅਜੇ ਤਕ ਚਾਰ ਜਾਮਾ ਕੱਸਿਆ ਹੋਇਆ ਸੀ। ਇਹ ਸਾਰੀਆਂ ਅਚੰਭੇ ਵਿਚ ਆਕੇ ਉਸ ਦੇ ਪਾਸ ਗਈਆਂ ਅਰ ਬੜੇ ਧਿਆਨ ਨਾਲ

ਵੇਖਣ ਲਗ ਪਈਆਂ, ਓਹ ਘੋੜਾ ਕਈਆਂ ਥਾਵਾਂ ਤੋਂ ਜ਼ਖਮੀ ਸੀ ਜਿਸ ਤੋਂ ਜਾਪਦਾ ਸੀ ਕਿ ਇਸ ਦੇ ਸਵਾਰ ਨੇ ਕਿਸੇ ਲੜਾਈ ਵਿਚ ਬਹਾਦਰੀ ਦਿਖਾਈ ਹੈ ਅਰ ਛੇਕੜ ਕਿਸੇ ਕਾਰਨ ਕਰਕੇ ਨਸ ਆਇਆ ਹੈ। ਹੋ ਸਕਦਾ ਹੈ ਇਸ ਦਾ ਸਵਾਰ ਲੜਾਈ ਵਿਚ ਘਿਰ ਗਿਆ ਹੋਵੇ, ਪਰ ਇਹ ਗੱਲ ਬਿਮਲਾ ਦੇ ਮਨ ਵਿਚ ਨਹੀਂ ਜਚਦੀ ਸੀ ਓਹ ਸੋਚਦੀ ਸੀ ਕਿ ਇਹ ਆਪਣੇ ਸਵਾਰ ਨੂੰ ਲੈਕੇ ਨੱਸਿਆ ਹੈ। ਸੋ ਬਿਮਲਾ ਓਹਦੀ ਥਾਂ ਤੇ ਖਲੋਕੇ ਏਧਰ ਓਧਰ ਵੇਖਣ ਲਗੀ ਕਿ ਸ਼ਾਇਦ ਕੋਈ ਆਦਮੀ ਭੀ ਇਸ ਘੋੜੇ ਵਾਂਗ ਕਿਤੇ ਡਿਗਾ ਪਿਆ ਹੋਵੇ।

ਬਿਮਲਾ, ਕਲਾ ਤੇ ਇੰਦੂਮਤੀ ਏਧਰ ਓਧਰ ਫਿਰਕੇ ਇਸ ਗੱਲ ਦਾ ਪਤਾ ਕੱਢਣ ਲਗੀਆਂ, ਛੇਕੜ ਥੋੜੀ ਦੂਰ ਹੀ ਇਕ ਡਿਗੇ ਪਏ ਆਦਮੀ ਤੇ ਭੀ ਨਜ਼ਰ ਪਈ, ਇਹ ਸਭ ਘਬਰਾਈਆਂ ਹੋਈਆਂ ਦੌੜਕੇ ਓਥੇ ਪਹੁੰਚੀਆਂ, ਵੇਖਿਆ ਕਿ "ਪ੍ਰਭਾਕਰ ਸਿੰਘ" ਬੇ ਹੋਸ਼ ਪਿਆ ਹੋਯਾ ਹੈ, ਉਸ ਦ ਕੱਪੜੇ ਲਹੂ ਨਾਲ ਭਿਜੇ ਪਏ ਹਨ ਤੇ ਉਸਦੇ ਸਰੀਰ ਤੇ ਕਈ ਥਾਵਾਂ ਤਲਵਾਰ ਦੇ ਘਾਉ ਲਗੇ ਹੋਏ ਹਨ ਅਰ ਸਿਰ ਵਿਚ ਭੀ ਇਕ ਬੜਾ ਭਾਰਾ ਜ਼ਖਮ ਲੱਗਾ ਹੋਯਾ ਹੈ ਅਰ ਲਹੂ ਵਗ ਵਗਕੇ ਮੂੰਹ ਤੇ ਭੀ ਪਿਆ ਹੋਯਾ ਹੈ, ਲੜਾਈ ਵੇਲੇ ਜੋ ਤਲਵਾਰ ਉਹਨਾਂ ਹੱਥ ਵਿਚ ਸੀ ਹੁਣ ਭੀ ਉਸ ਦੀ ਮੁਠ ਉਹਨਾਂ ਦੇ ਹੱਥ ਵਿਚ ਹੈ।

ਪ੍ਰਭਾਕਰ ਸਿੰਘ ਦੀ ਇਹ ਦਸ਼ਾ ਵੇਖਕੇ ਇੰਦੂਮਤੀ ਦੀਆਂ ਚੀਕਾਂ ਨਿਕਲ ਗਈਆਂ, ਅੱਖਾਂ ਵਿਚ ਅੱਥਰੂ ਭਰ ਆਏ, ਪਰੰਤੂ ਝਟ ਓਸ ਨੇ ਆਪਣੇ ਮਨ ਨੂੰ ਸੰਭਾਲਿਆ ਅਰ

ਜਮਨਾ ਤੇ ਸੁਰਸਤੀ ਵੱਲ ਦੇਖਿਆ ਜੋ ਆਪ ਭੀ ਰੋ ਰਹੀਆਂ ਸਨ ਤੇ ਬੜੇ ਧਿਆਨ ਨਾਲ ਪ੍ਰਭਾਕਰ ਸਿੰਘ ਵੱਲ ਵੇਖ ਰਹੀਆਂ ਸਨ।

ਇੰਦੂ—(ਜਮਨਾ ਨੂੰ)ਭੈਣ! ਤੂੰ ਇਹਨਾਂ ਦੇ ਮੂੰਹ ਵੱਲ ਕੀ ਵੇਖ ਰਹੀ ਹੈਂ ? ਜੋ ਗੱਲਾਂ ਵੇਖਣ ਵਾਲੀਆਂ ਹਨ ਪਹਿਲੇ ਓਹ ਵੇਖ, ਫੇਰ ਰੋਣ ਧੋਣ ਦਾ ਧਿਆਨ ਕੀਤਾ ਜਾਊ।

ਜਮਨਾ—ਓਹ ਕੀ ?

ਇੰਦੂ-ਪਹਿਲੇ ਇਹ ਵੇਖ ਕਿ ਇਹਨਾਂ ਦੀ ਪਿੱਠ ਵਿੱਚ ਕੋਈ ਘਾਉ ਤਾਂ ਨਹੀਂ ? ਜਿਸ ਤੋਂ ਮਲੂਮ ਹੋਵੇ ਕਿ ਇਨਾਂ ਨੇ ਲੜਾਈ ਵਿੱਚ ਪਿੱਠ ਤਾਂ ਨਹੀਂ ਵਿਖਾਈ, ਇਸ ਦੇ ਪਿਛੋਂ ਵੇਖੋ ਕਿ ਕੋਈ ਸਾਹ ਹੈ ਕਿ ਨਹੀਂ, ਜੇ ਇਨ੍ਹਾਂ ਨੇ ਲੜਾਈ ਵਿਚ ਬਹਾਦਰੀ ਵਿਖਾਕੇ ਬੀਰਤਾ ਨਾਲ ਜਾਨ ਦਿਤੀ ਹੈ ਤਾਂ ਕੋਈ ਚਿੰਤਾ ਨਹੀਂ, ਮੈਂ ਬੜੀ ਖੁਸ਼ੀ ਨਾਲ ਇਹਨਾਂ ਦੇ ਨਾਲ ਸਤੀ ਹੋਕੇ ਆਪਣਾ ਕਰਤਵਜ ਪੂਰਾ ਕਰਾਂਗੀ, ਇਹਨਾਂ ਦੇ ਹੱਥ ਦੀ ਤਲਵਾਰ ਮੈਨੂੰ ਦਸਦੀ ਹੈ ਕਿ ਇਹਨਾਂ ਨੇ ਲੜਾਈ ਵਿਚ ਪਿੱਠ ਨਹੀਂ ਵਿਖਾਈ।

ਜਮਨਾ—ਮੇਰਾ ਭੀ ਏਹੋ ਵਿਚਾਰ ਹੈ। ਬੀਰ ਪਤਨੀਆਂ ਲਈ ਰੋਣਾ ਕੇਹਾ ? ਉਨ੍ਹਾਂ ਨੂੰ ਤਾਂ ਹਰ ਵੇਲੇ ਆਪਣੇ ਪਤੀ ਦੇ ਨਾਲ ਜਾਣ ਲਈ ਤਿਆਰ ਰਹਿਣਾ ਚਾਹੀਦਾ ਹੈ।

ਸੁਰਸਤੀ—(ਪ੍ਰਭਾਕਰ ਸਿੰਘ ਦੇ ਨੱਕ ਤੇ ਹੱਥ ਰਖਕੇ) ਜੀਊਂਦੇ ੨ ਹਨ, ਫਟ ਲਗਣ ਕਰਕੇ। ਸੁਰਸਤੀ ਦੀ ਗੱਲ ਸੁਣਕੇ ਜਮਨਾ ਤੇ ਇੰਦੂ ਮਤੀ ਨੇ ਭੀ ਉਹਨਾਂ ਨੂੰ ਚੰਗੀ ਤਰਾਂ ਵੇਖਿਆ ਅਰ ਨਿਸਚਾ ਕਰ ਲਿਆ ਕਿ ਪ੍ਰਭਾਕਰ ਸਿੰਘ ਜੀ

ਮੋਏ ਨਹੀਂ ਅਰ ਦਵਾ ਦਾਰੂ ਕਰਨ ਨਾਲ ਛੇਤੀ ਹੀ ਰਾਜੀ ਹੋ ਜਾਣਗੇ। ਹੁਣ ਫੇਰ ਇੰਦੂ ਮਤੀ ਦੀਆਂ ਅਖਾਂ ਵਿਚੋਂ ਅੱਥਰੂ ਵਗਣ ਲਗ ਪਏ, ਇਸ ਦੇ ਪਿਛੋਂ ਸਾਰੀਆਂ ਨੇ ਮਿਲ ਕੇ ਪ੍ਰਭਾਕਰ ਸਿੰਘ ਨੂੰ ਚੁਕਿਆ ਅਰ ਘਾਟੀ ਦੇ ਅੰਦਰ ਲੈ ਗਈਆਂ ਅਰ ਬੰਗਲੇ ਦੇ ਬਾਹਰ ਦਾਲਾਨ ਵਿਚ ਇਕ ਪਲੰਗ ਤੇ ਲਿਟਾ ਦਿਤਾ ਅਰ ਉਨ੍ਹਾਂ ਨੂੰ ਹੋਸ਼ ਵਿਚ ਲਿਆਉਣ ਦਾ ਯਤਨ ਕਰਨ ਲਗੀਆਂ, ਮੂੰਹ ਤੇ ਕੇਓੜਾ ਛਿੜਕਨ ਤੇ ਲਖਲਖਾ ਸੁੰਘਾਉਣ ਕਰਕੇ ਥੋੜੇ ਹੀ ਚਿਰ ਪਿਛੋਂ ਪ੍ਰਭਾਕਰ ਸਿੰਘ ਨੂੰ ਹੋਸ਼ ਆ ਗਈ, ਅਰ ਓਹ ਜਮਨਾ ਵਲ ਵੇਖਕੇ ਬੋਲੇ:-'ਮੈਂ ਕਿਥੇ ਹਾਂ ?'

ਜਮਨਾ-ਆਪ ਘਾਟੀ ਵਿਚ ਹੋ, ਜਿਥੇ ਸਾਨੂੰ ਦੋਹਾਂ ਭੈਣਾਂ ਨੂੰ ਤੇ ਇੰਦੂ ਮਤੀ ਨੂੰ ਮਿਲੇ ਸੀ।

ਪ੍ਰਭਾਕਰ-(ਚੌਹੀਂ ਪਾਸੀਂ ਵੇਖਕੇ) ਠੀਕ ਹੈ, ਮੈਂ ਏਥੇ ਕਿਸ ਤਰਾਂ ਆਗਿਆ ?

ਜਮਨਾ-ਪਹਿਲੇ ਇਹ ਦਸੋ ਕਿ ਆਪ ਦਾ ਸਰੀਰ ਕਿਹਾ ਹੈ ?

ਪ੍ਰਭਾਕਰ-ਹੁਣ ਮੈਂ ਹਛਾ ਹਾਂ, ਸਭ ਸੁਰਤ ਹੈ, ਸਭ ਕੁਛ ਸਮਝ ਸਕਦਾ ਹਾਂ, ਪਰ ਹੈਰਾਨੀ ਹੈ ਕਿ ਮੈਂ ਏਥੇ ਕਿਸ ਤਰਾਂ ਆਗਿਆ ?

ਜਮਨਾ-ਅਸੀਂ ਘਾਟੀ ਦੇ ਬਾਹਰ ਫਿਰਨ ਤੁਰਨ ਗਈਆਂ ਸਾਂ, ਓਥੇ ਆਪ ਨੂੰ ਬੇਹੋਸ਼ ਪਿਆ ਵੇਖਕੇ ਚੁੱਕ ਲਿਆਈਆਂ। ਓਥੇ ਇਕ ਘੋੜਾ ਭੀ ਮੋਇਆ ਪਿਆ ਸੀ, ਸ਼ਾਇਦ ਓਹ ਆਪਦਾ ਹੀ ਹੋਵੇ।

ਪ੍ਰਭਾਕਰ–ਬੇਸ਼ਕ, ਓਹ ਮੇਰਾ ਹੀ ਘੋੜਾ ਹੋਵੇਗਾ, ਜਾਨਵਰ ਹੋਕੇ ਓਸਨੇ ਮੇਰੀ ਬੜੀ ਸਹਾਇਤਾ ਕੀਤੀ ਹੈ ਅਰ ਹੈਰਾਨੀ ਹੈ ਕਿ ਏਤਨੀ ਦੂਰ ਤਕ ਚੁੱਕ ਲਿਆਇਆ।

ਇੰਦੁ–ਕੀ ਓਹ ਘੋੜਾ ਆਪ ਨੂੰ ਲੜਾਈ ਵਿਚੋਂ ਨਸਾ ਲਿਆਇਆ ਸੀ ?

ਪ੍ਰਭਾਕਰ–ਹਾਂ, ਲੜਾਈ ਬੜੀ ਘਮਸਾਨ ਹੋ ਪਈ, ਤ੍ਰਕਾਲਾਂ ਪੈ ਜਾਣ ਤੇ ਭੀ ਦੋਵੇਂ ਫੌਜਾਂ ਬਰਾਬਰ ਜਾਨ ਤੋੜਕੇ ਲੜਦੀਆਂ ਰਹੀਆਂ, ਇਥੋਂ ਤਕ ਕਿ ਅਧੀ ਰਾਤ ਹੋਣ ਤੇ ਮੈਂ ਅਰ ਮਹਾਰਾਜ ਸੁਰੇਂਦ੍ਰ ਸਿੰਘ ਦਾ ਸੈਨਾ ਪਤੀ ਅਰ ਕੌਰ ਬੀਰੇਂਦ੍ਰ ਸਿੰਘ ਲੜਦੇ ੨ ਵੈਰੀਆਂ ਦੀ ਫੌਜ ਵਿਚ ਵੜ ਗਏ, ਅਰ ਮਾਰਦੇ ੨ ਓਥੇ ਜਾ ਪਹੁੰਚ ਜਿਥੇ ਦੁਸ਼ਟ ਸ਼ਿਵਦੱਤ ਖਲੋਤਾ ਸੀ, ਤੇ ਆਪਣੇ ਸਿਪਾਹੀਆਂ ਨੂੰ ਲੜਨ ਵਾਸਤੇ ਲਲਕਾਰ ਰਿਹਾ ਸੀ, ਚੰਦ੍ਰਮਾਂ ਦੀ ਚਾਨਣੀ ਸੀ ਅਰ ਮਤਾਬ ਭੀ ਬਹੁਤ ਸਾਰੇ ਜਗ ਰਹੇ ਸਨ, ਇਸ ਲਈ ਇੱਕ ਦੂਸਰੇ ਨੂੰ ਪਛਾਣਨ ਵਿਚ ਕੋਈ ਔਖ ਨਹੀਂ ਹੁੰਦਾ ਸੀ।ਸੋ ਮੈਨੂੰ ਆਪਣੇ ਸਾਹਮਣੇ ਵੇਖਕੇ ਮਹਾਰਾਜ ਸ਼ਿਵਦਤ ਝਿਝਕ ਗਿਆ ਅਰ ਘੋੜਾ ਭਵਾਕੇ ਨੱਸਣ ਲੱਗਾ ਪਰ ਮੈਂ ਉਸ ਨੂੰ ਨਸਣ ਨ ਦਿਤਾ ਅਰ ਉਸੇ ਵਲੇ ਤਲਵਾਰ ਦਾ ਵਾਰ ਕੀਤਾ, ਸ਼ਿਵਦੱਤ ਝਟ ਘੋੜੇ ਤੋਂ ਡਿਗ ਪਿਆ, ਮੈਨੂੰ ਉਸ ਵਲੇ ਕਈ ਫਟ ਲਗ ਚੁਕੇ ਸਨ ਅਰ ਮੈਂ ਸਵੇਰ ਤੋਂ ਉਸ ਵੇਲੇ ਤਕ ਲੜਦੇ ਰਹਿਣ ਦੇ ਕਾਰਨ ਬਹੁਤ ਸੁਸਤ ਹੋ ਰਿਹਾ ਸੀ, ਓਪਰੋਂ ਸ਼ਿਵਦੱਤ ਦੇ ਡਿੱਗਣ ਕਰਕੇ ਬਹੁਤ ਸਾਰੇ ਵੈਰੀਆਂ ਨੇ ਮੈਨੂੰ ਘੇਰ ਲੀਤਾ ਅਰ ਵਾਰ ਕਰਨ ਲਗੇ, ਮੈਂ ਭੀ

ਹੌਂਸਲਾ ਬੰਨ੍ਹਕੇ ਵਾਰ ਰੋਕਣ ਲਗ ਪਿਆ ਅਰ ਫੇਰ ਤਲਵਾਰ ਕਢਕੇ ਵੈਰੀਆਂ ਨੂੰ ਚੀਰਦਾ ਹੋਯਾ ਵਿਚੋਂ ਦੀ ਨਿਕਲ ਆਇਆ, ਉਸ ਵੇਲੇ ਮੇਰਾ ਸਿਰ ਭੌਣ ਲਗ ਪਿਆ, ਮੈਂ ਦੋਹਾਂ ਬਾਹਵਾਂ ਨਾਲ ਘੋੜੇ ਦੀ ਗਿਚੀ ਫੜ ਲਈ, ਬਸ ਫੇਰ ਮੈਨੂੰ ਕੁਛ ਪਤਾ ਨਹੀਂ ਜੋ ਅਗੇ ਕੀ ਹੋਯਾ !

ਇੰਦੂ-(ਪ੍ਰਸੰਨ ਹੋਕੇ) ਆਪਨੇ ਬੜੀ ਬਹਾਦਰੀ ਕੀਤੀ, ਘੋੜਾ ਭੀ ਸਮਝ ਗਿਆ ਕਿ ਆਪ ਬੇਹੋਸ਼ ਹੋ ਗਏ ਹੋ ਇਸ ਲਈ ਆਪ ਨੂੰ ਲੈਕੇ ਨੱਸ ਆਇਆ।

ਪ੍ਰਭਾਕਰ-ਹਾਂ, ਇਹੋ ਹੀ ਹੋਇਆ ਹੋਵੇਗਾ।

ਜਮਨਾ-ਆਪ ਆਗਯਾ ਦੇਵੋ ਤਾਂ ਆਪ ਦੇ ਕਪੜੇ ਲਾਹਕੇ ਘਾਉ ਧੋਕੇ ਪਟੀ ਬੰਨ੍ਹ ਦੇਵੀਏ।

ਪ੍ਰਭਾਕਰ-ਜ਼ਰਾ ਹੋਰ ਠਹਿਰ ਜਾਓ, ਮੈਂ ਉਠਕੇ ਜੰਗਲ (ਟੱਟੀ) ਜਾਣਾ ਚਾਹੁੰਦਾ ਹਾਂ, ਕੋਈ ਡੂੰਘਾ ਫਟ ਮੈਨੂੰ ਨਹੀਂ ਲਗਾ, ਇਸ ਲਈ ਕੋਈ ਦਵਾ ਲਾਉਣ ਦੀ ਲੋੜ ਨਹੀਂ ਕੇਵਲ ਧੋਕੇ ਸਾਫ਼ ਕਰ ਦੇਣ ਦੀ ਲੋੜ ਹੈ, ਮੇਰੇ ਵਾਸਤੇ ਇਕ ਧੋਤੀ ਅਰ ਪਰਨਾ ਲਿਆ ਦੇਵੋ ਅਰ ਦੋ ਆਦਮੀ ਮੈਨੂੰ ਸਹਾਰਾ ਦੇਕੇ ਮੈਦਾਨ ਵਲ ਲੈ ਚਲਣਾ।

ਜਮਨਾ-ਬਹੁਤ ਹੱਛਾ।

ਇਹ ਕਹਿਕੇ ਜਮਨਾ ਨੇ ਇਕ ਦਾਸੀ ਵਲ ਦੇਖਿਆ ਓਹ ਸਭ ਸਾਮਾਨ ਦਰੁਸਤ ਕਰਨ ਲਈ ਚਲੀ ਗਈ ਅਰ ਦੂਸਰੀ ਦਾਸੀ ਨੇ ਪਾਨੀ ਦਾ ਇਕ ਗੜਵਾ ਲਿਆ ਕੇ ਰਖ ਦਿਤਾ ਪ੍ਰਭਾਕਰ ਸਿੰਘ ਨੇ ਉਠਨਾ ਚਾਹਿਆ ਤਾਂ ਜਮਨਾ ਤੇ ਸੁਰਸਤੀ ਨੇ ਉਹਨਾਂ ਨੂੰ ਉਠਾਕੇ ਖੜਾ ਕਰ ਦਿਤਾ, ਜਮਨਾ ਤੇ

ਇੰਦੁਮਤੀ ਦੇ ਸਹਾਰੇ ਪ੍ਰਭਾਕਰ ਸਿੰਘ ਜੀ ਹੌਲੀ ੨ ਮੈਦਾਨ ਵਲ ਤੁਰ ਪਏ, ਪਿਛੇ ੨ ਕਈ ਦਾਸੀਆਂ ਭੀ ਤੁਰ ਪਈਆਂ, ਉਸ ਵੇਲੇ ਓਥੇ ਹਰਦਈ ਭੀ ਸੀ ਜਿਸ ਦਾ ਹਾਲ ਅਸੀਂ ਪਿਛੇ ਲਿਖ ਆਏ ਹਾਂ, ਸੋ ਹਰਦੇਈ ਨੇ ਪਾਨੀ ਦਾ ਗੜਵਾ ਚੁਕ ਲਿਆ ਅਰ ਪ੍ਰਭਾਕਰ ਸਿੰਘ ਦੇ ਪਿਛੇ ੨ ਤੁਰ ਪਈ। ਥੋੜੀ ਦੂਰ ਜਾਣ ਤੇ ਪ੍ਰਭਾਕਰ ਸਿੰਘ ਨੇ ਕਿਹਾ ਇਸ ਤਰਾਂ ਤੁਰਿਆਂ ਫਿਰਿਆਂ ਮੇਰਾ ਮਨ ਜ਼ਰਾ ਟਿਕਾਣੇ ਹੋਇਆ ਹੈ ਤੁਸੀਂ ਸਭ ਏਥੇ ਹੀ ਠਹਿਰੋ ਮੈਂ ਕੇਵਲ ਇਕੋ ਦਾਸੀ ਦਾ ਸਹਾਰਾ ਲੈ ਕੇ ਅਗੇ ਜਾਵਾਂਗਾ, ਇਹ ਕਹਿਕੇ ਪ੍ਰਭਾਕਰ ਸਿੰਘ ਨੇ ਹਰਦਈ ਵਲ ਵੇਖਿਆ, ਹਰਦਈ ਪਾਣੀ ਦਾ ਗੜਵਾ ਲੈਕੇ ਅਗੇ ਆ ਗਈ ਇਕ ਹੱਥ ਨਾਲ ਪ੍ਰਭਾਕਰ ਸਿੰਘ ਦਾ ਹਥ ਫੜ ਹੌਲੀ ੨ ਅਗੇ ਨੂੰ ਤੁਰ ਪਈ।

ਜਮਨਾ, ਸੁਰਸਤੀ ਤੇ ਇੰਦੁਮਤੀ ਪਿਛੇ ਹਟਕੇ ਇਕ ਸਾਫ ਸਿਲ ਤੇ ਬੈਠ ਗਈਆਂ, ਅਰ ਉਡੀਕਣ ਲਗੀਆਂ ਕਿ ਪ੍ਰਭਾਕਰ ਸਿੰਘ ਜੀ ਟੱਟੀ ਹੋਕੇ ਮੁੜਨ ਤਾਂ ਸੋਤੇ ਤੇ ਪਹੁੰਚਣ ਤਾਂ ਅਸੀਂ ਭੀ ਉਨਾਂ ਦੇ ਪਾਸ ਚਲੀਏ, ਪਰ ਅਜੇਹਾ ਨ ਹੋ ਸਕਿਆ, ਪ੍ਰਭਾਕਰ ਸਿੰਘ ਨੇ ਕਿਉਂਕਿ ਘੰਟੇ ਭਰ ਤੋਂ ਥੋੜੇ ਹੀ ਚਿਰਵਿਚ ਸਭਨਾਂ ਕੰਮਾਂ ਤੋਂ ਵੇਹਲੇ ਹੋਕ ਓਥੇ ਆ ਪਹੁੰਚੇ ਜਿਥੇ ਜਮਨਾ ਸੁਰਸਤੀ ਤੇ ਇੰਦੁਮਤੀ ਬੈਠੀਆਂ ਹੋਈਆਂ ਸਨ, ਘਾਵਾਂ ਵਲੋਂ ਪੁਛਣ ਤੇ ਪ੍ਰਭਾਕਰ ਸਿੰਘ ਨੇ ਉਤਰ ਦਿਤਾ ਨੈਹਰ ਦੇ ਪਾਣੀ ਨਾਲ ਧੋਕੇ ਸਾਫ ਕਰ ਲਏ ਹਨ ਹੁਣ ਇਨ੍ਹਾਂ ਵਲੋਂ ਚਿੰਤਾ ਕਰਨ ਦੀ ਕੋਈ ਲੋੜ ਨਹੀਂ।

ਪ੍ਰਭਾਕਰ ਸਿੰਘ ਜੀ ਉਨ੍ਹਾਂ ਤਿੰਨਾ ਦੇ ਪਾਸ ਬੈਠ ਗਏ

ਅਰ ਲੜਾਈ ਦੀਆਂ ਗਲਾਂ ਕਰਨ ਲਗ ਪਏ, ਤ੍ਰਿਕਾਲਾਂ ਪੈਣ ਵਿਚ ਥੋੜੀ ਹੀ ਢਿੱਲ ਸੀ ਕੁਛ ੨ ਸਰਦੀ ਹੋ ਗਈ ਸੀ, ਸਭੇ ਉਠਕੇ ਬੰਗਲੇ ਵਿਚ ਚਲੇ ਗਏ ਅਰ ਇਕ ਕਮਰੇ ਵਿਚ ਜਾਕੇ ਪ੍ਰਭਾਕਰ ਸਿੰਘ ਜੀ ਪਲੰਘ ਤੇ ਲੇਟ ਗਏ, ਥੋੜਾ ਚਿਰ ਤੁਕ ਚੁਪ ਚਾਂ ਰਹੀ ਕਿਉਂਕਿ ਭੋਜਨ ਦੀ ਤਿਆਰੀ ਕਰਨ ਲਈ ਜਮਨਾ ਤੇ ਸੁਰਸਤੀ ਚਲੀਆਂ ਗਈਆਂ ਕੇਵਲ ਪਲੰਘ ਦੇ ਹੇਠਾਂ ਹੀ ਫੜਕੇ ਇੰਦੁਮਤੀ ਬੈਠੀ ਰਹੀ, ਹਰਦੇਈ ਪੈਰ ਘੁਟਦੀ ਰਹੀ।

ਥੋੜਾ ਚਿਰ ਤਕ ਪ੍ਰਭਾਕਰ ਸਿੰਘ ਤੇ ਇੰਦੁਮਤੀ ਸਾਧਾਰਨ ਗੱਲਾਂ ਕਰਦੇ ਰਹੇ ਫੇਰ ਇੰਦੁਮਤੀ ਨੂੰ ਆਖਣ ਲਗੇ ਮੈਨੂੰ ਭੁਖ ਬਹੁਤ ਲਗੀ ਹੈ ਜੋ ਕੁਛ ਤਿਆਰ ਹੈ ਥੋੜਾ ਬਹੁਤ ਲੈ ਆਓ।

ਇੰਦੁਮਤੀ ਉਠਕੇ ਬਾਹਰ ਚਲੀ ਗਈ ਉਸਦੇ ਪਿਛੋਂ ਪ੍ਰਭਾਕਰ ਸਿੰਘ ਤੇ ਹਰਦਈ ਹੌਲੀ ੨ ਗੱਲਾਂ ਕਰਨ ਲਗ ਪਏ।

ਪ੍ਰਭਾਕਰ ਸਿੰਘ—ਹਾਂ, ਤੈਨੂੰ ਬੂਹਾ ਖੋਲ੍ਹਣ ਦਾ ਢੰਗ ਆ ਗਿਆ ਹੈ ਕਿ ਨਹੀਂ?

ਹਰਦਈ—ਜੀ ਹਾਂ, ਇਸ ਵਲੋਂ ਕੋਈ ਚਿੰਤਾ ਨ ਕਰੋ।

ਪ੍ਰਭਾਕਰ—ਮੈਂ ਤ ਇਸ ਚਿੰਤਾ ਵਿਚ ਸੀ ਕਿ ਕਿਸੇ ਤਰਾਂ ਬੂਹਾ ਖੋਲਣ ਦਾ ਢੰਗ ਵੇਖਾਂ ਫੇਰ ਹੋਰ ਕੋਈ ਕੰਮ ਕਰਾਂ।

ਹਰਦਈ—ਜੀ ਨਹੀਂ, ਆਪ ਆਪਣਾ ਕੰਮ ਕਰੋ, ਬੂਹਾ ਖੋਲ੍ਹਣਾ ਬੰਦ ਕਰਨਾ ਮੇਰੇ ਵਾਸਤੇ ਔਖਾ ਨਹੀਂ।

ਪ੍ਰਭਾਕਰ—(ਆਪਣੇ ਖੀਸੇ ਵਿਚੋਂ ਪੁੜੀ ਕੱਢਕੇ ਹਰਦੇਈ ਦੇ ਹੱਥ ਦੇਕੇ) ਏਹ ਲੈ ਇਹ ਪੁੜੀ ਨੂੰ ਖਾਣ ਪੀਣ ਦੀਆਂ ਚੀਜ਼ਾਂ

ਵਿਚ ਮਿਲਾਦੇ ਫੇਰ ਮੈਂ ਆਪੇ ਸਮਝ ਲਵਾਂਗਾ।

ਹਰਦਈ–ਹੁਣ ਇੰਦੂਮਤੀ ਆ ਜਾਵ ਤਾਂ ਮੈਂ ਜਾਵਾਂ।

ਪ੍ਰਭਾਕਰ–ਹਾਂ, ਮੇਰੀ ਭੀ ਇਹੋ ਮਰਜ਼ੀ ਹੈ।

ਥੋੜ੍ਹੇ ਹੀ ਚਿਰ ਪਿਛੋਂ ਰਕਾਬੀ ਵਿਚ ਕੁਛ ਫਲ ਲੈਕੇ ਇੰਦੂਮਤੀ ਆ ਪਹੁੰਚੀ, ਉਸਦੇ ਨਾਲ ਹੀ ਇਕ ਦਾਸੀ ਪਾਣੀ ਦਾ ਗੜਵਾ ਤੇ ਚਾਂਦੀ ਦਾ ਗਲਾਸ ਲੈ ਕ ਆ ਗਈ।

ਪ੍ਰਭਾਕਰ ਸਿੰਘ ਨੇ ਫਲ ਖਾਕ ਪਾਣੀ ਪੀਤਾ ਏਤਨੇ ਨੂੰ ਹਰਦੇਈ ਭੀ ਕੋਈ ਬਹਾਨਾ ਪਾਕੇ ਉਠਕੇ ਤੁਰਦੀ ਹੋਈ।

—–o—–

## (ਅਠਾਈਵਾਂ ਕਾਂਡ)

ਰਾਤ ਅਧੀ ਤੋਂ ਕੁਝ ਵਧੀਕ ਜਾ ਚੁਕੀ ਹੈ, ਬੰਗਲੇ ਦੇ ਅੰਦਰ ਜਿਤਨੇ ਜੀਵ ਹਨ ਸਭ ਬੇਹੋਸ਼ ਪਏ ਹਨ ਕਿਉਂਕਿ ਹਰਦੇਈ ਜੋ ਬੇਹੋਸ਼ੀ ਦੀ ਦਵਾਈ ਖਾਣ ਦੀਆਂ ਚੀਜ਼ਾਂ ਵਿਚ ਮਿਲਾ ਦਿਤੀ ਸੀ ਉਸ ਨੂੰ ਖਾਣ ਕਰਕੇ ਸਭ ਬੇਹੋਸ਼ ਹੋ ਗਏ ਹਨ, ਹਰਦੇਈ ਇਕ ਵਿਸਵਾਸੀ ਦਾਸੀ, ਸੀ ਜਮਨਾਂ ਤੇ ਸੁਰਸਤੀ ਉਸ ਨੂੰ ਭੈਣਾਂ ਵਾਂਗ ਸਮਝਦੀਆਂ ਸਨ ਇਸ ਵਾਸਤੇ ਕੋਈ ਆਦਮੀ ਉਸ ਤੇ ਸੰਦੇਹ ਨਹੀਂ ਕਰ ਸਕਦਾ ਸੀ, ਪਰੰਤੂ ਸਾਡੇ ਪਾਠਕ ਇਸ ਗੱਲ ਨੂੰ ਚੰਗੀ ਤਰਾਂ ਜਾਣਦੇ ਹਨ ਕਿ ਇਸ ਵੇਲੇ ਦੀ ਹਰ ਦੇਈ ਵਾਸਤਵ ਵਿਚ ਅਸਲੀ ਹਰਦੇਈ ਨਹੀਂ ਹੈ, ਜਿਸ ਤਰਾਂ ਭੂਤ ਨਾਥ ਨੇ ਪ੍ਰਭਾਕਰ ਸਿੰਘ ਦਾ ਰੂਪ ਧਾਰਨ ਕੀਤਾ ਹੋਯਾ ਹੈ ਉਸੇ ਤਰਾਂ ਭੂਤ ਨਾਥ ਦਾ ਸ਼ਾਗਿਰਦ ਰਾਮ ਦਾਸ ਹਰਦੇਈ ਦੀ ਸੂਰਤ

ਵਿਚ ਕੰਮ ਕਰ ਰਿਹਾ ਹੈ।

ਹੋਰਨਾਂ ਸਭਨਾਂ ਵਾਂਗ ਨਕਲੀ ਪ੍ਰਭਾਕਰ ਸਿੰਘ ਭੀ ਮੰਜੇ ਤੇ ਬੇਹੋਸ਼ ਪਿਆ ਹੈ, ਹਰਦੇਈ ਨੇ ਆਕੇ ਪ੍ਰਭਾਕਰ ਸਿੰਘ ਨੂੰ ਲਖ ਲਖਾ ਸੁੰਘਾਕੇ ਹੋਸ਼ ਵਿਚ ਲਿਆਂਦਾ ਅਰ ਕਿਹਾ:— ਹੁਣ ਉਠੋ ਕੰਮ ਕਰਨ ਦਾ ਵੇਲਾ ਆ ਗਿਆ ਹ।

ਪ੍ਰਭਾਕਰ-ਰਾਤ ਕਿਤਨੀ ਕੁ ਬੀਤੀ ਹੈ ?

ਹਰਦੇਈ—ਅਧੀ ਤੋਂ ਵਧੀਕ।

ਪ੍ਰਭਾਕਰ-ਸਭਨਾਂ ਦੇ ਨਾਲ ਹੀ ਮੈਨੂੰ ਭੀ ਉਹੋ ਅੰਨ ਖਾਣਾ ਪਿਆ, ਭਾਵੇਂ ਮੈਂ ਬੜੀ ਥੋੜੀਰੋਟੀ ਖਾਧੀਸੀ ਪਰ ਬੇਹੋਸ਼ੀ ਦਾ ਅਸਰ ਬਹੁਤ ਰਿਹਾ ਹੈ।

ਇਹ ਕਹਿਕੇ ਪ੍ਰਭਾਕਰ ਸਿੰਘ ਉਠ ਖਲੋਤਾ ਅਰ ਫਿਰ ਤੁਰ ਕੇ ਵੇਖਣ ਲਗਾ ਕਿ ਇਥੇ ਕੇਹੜਾ ਸੁਤਾ ਹੋਯਾ ਹੈ। ਜਮਨਾਂ ਸੁਰਸਤੀ ਤੇ ਇੰਦੁਮਤੀ ਤਾਂ ਉਸੇ ਕਮਰੇ ਵਿਚ ਫਰਸ਼ ਦੇ ਉਪਰ ਸੁਤੀਆਂ ਪਈਆਂ ਸਨ ਜਿਸ ਵਿਚ ਪ੍ਰਭਾਕਰ ਸਿੰਘ ਸੀ ਤੇ ਬਾਕੀ ਦਾਸੀਆਂ ਤੇ ਏਯਾਰਾਂ ਦੂਜੇ ਕਮਰੇ ਵਿਚ ਪਈਆਂ ਹੋਈਆਂ ਸਨ।

ਭੂਤ ਨਾਥ ਨੇ ਜਮਨਾਂ ਤੇ ਸੁਰਸਤੀ ਵਲ ਵੇਖਕੇ ਕਿਹਾ:—ਪਹਿਲਾਂ ਮੈਂ ਵੇਖਾਂਗਾ ਕਿ ਇਹਨਾਂ ਨੇ ਆਪਣਾ ਚੇਹਰਾ ਕਿਸ ਤਰਾਂ ਰੰਗਿਆਂ ਹੋਯਾ ਹੈ।

ਹਰਦੇਈ—ਮੈਂ ਆਪ ਨੂੰ ਦਸ ਚੁਕਾ ਹਾਂ ਕਿ ਇਕ ਪ੍ਰਕਾਰ ਦੀ ਝਿੱਲੀ ਚੇਹਰੇ ਤੇ ਚੜ੍ਹਾਈ ਹੋਈ ਹੈ ਜਿਸ ਤੇ ਪਾਣੀ ਦਾ ਕੁਛ ਅਸਰ ਨਹੀਂ ਹੁੰਦਾ।

ਪ੍ਰਭਾਕਰ—(ਜਮਨਾ ਤੇ ਸੁਰਸਤੀ ਦੇ ਚੇਹਰੇ ਤੋਂ ਝਿਲੀ

ਲਾਹਕੇ) ਬੇਸ਼ਕ ! ਇਹ ਬੜੀ ਹੀ ਅਨੋਖੀ ਚੀਜ਼ ਹੈ ਜਿਸ ਨੂੰ ਮੈਂ ਆਪਣੇ ਪਾਸ ਹੀ ਰਖਾਂਗਾ।

ਰਾਮਦਾਸ (ਹਰਦੇਈ)-ਹਾਂ ਰਖਣ ਦੇ ਯੋਗ ਹੈ।

ਪ੍ਰਭਾਕਰ-ਇਨ੍ਹਾਂ ਨੇ ਬੜਾ ਹੀ ਉਤਪਾਤ ਮਚਾਇਆ ਹੋਇਆ ਸੀ,ਅੱਜ ਇਨ੍ਹਾਂਦੀਆਂ ਚਾਲਾਕੀਆਂ ਦਾ ਅੰਤ ਹੋਗਿਆ ਹੈ,ਹੁਣ ਇਨ੍ਹਾਂ ਨੂੰ ਛੇਤੀਹੀ ਇਸ ਸੰਸਾਰ ਤੋਂ ਵਿਦਾ ਕਰ ਦੇਣਾ ਚਾਹੀਦਾ ਹੈ, ਨਹੀਂ ਤਾਂ ਇਕ ਨ ਇਕ ਦਿਨ ਇਨਾਂ ਦੋਹਾਂ ਪਿਛੇ ਬੜਾ ਹੀ ਅਨਰਥ ਹੋ ਜਾਵੇਗਾ ਅਰ ਮੈਂ ਕਿਸੇ ਨੂੰ ਆਪਣਾ ਮੂੰਹ ਦਿਖਾਉਣ ਜੋਗਾ ਨ ਰਹਾਂਗਾ। (ਕੁਛ ਸੋਚਕੇ) ਪਰ ਮੈਥੋਂ ਇਨ੍ਹਾਂ ਦੀ ਗਰਦਨ ਤੇ ਛੁਰੀ ਨਹੀਂ ਚਲਾਈ ਜਾਵੇਗੀ। ਭਾਵੇਂ ਮੈਂ ਲਾਚਾਰੀ ਕਰਕੇ ਇਨ੍ਹਾਂ ਦੀ ਜਾਨ: ਲੈਣ ਨੂੰ ਤਿਆਰ ਹਾਂ।

ਹਰਦੇਈ-ਜੇ ਅਜੇਹੀ ਹੀ ਦਇਆ ਆਉਂਦੀ ਹੈ ਤਾਂ ਕਿਸੇ ਖੂਹ ਵਿਚ ਸੁਟਕੇ ਨਿਸਚਿੰਤ ਹੋ ਜਾਓ, ਇਸ ਬੰਗਲੇ ਦੇ ਪਿਛੇ ਪਹਾੜੀ ਦੇ ਕੁਛ ਉਪਰ ਇਕ ਖੂਹ ਹੈ ਜੋ ਇਸ ਕੰਮ ਲਈ ਬਹੁਤ ਠੀਕ ਹੋਵੇਗਾ, ਮੈਂ ਚੰਗੀ ਤਰਾਂ ਵੇਖ ਚੁਕਾ ਹਾਂ ਕਿ ਉਹ ਬੜਾ ਹੀ ਡੂੰਘਾ ਤੇ ਹਨੇਰਾ ਹੈ, ਉਸ ਵਿਚ ਡਿਗਾ ਹੋਯਾ ਆਦਮੀ ਫੇਰ ਨਹੀਂ ਨਿਕਲ ਸਕਦਾ।

ਪ੍ਰਭਾਕਰ-ਚੰਗੀ ਗੱਲ ਹੈ ਦੋਹਾਂ ਨੂੰ ਉਸੇ ਖੂਹ ਵਿਚ ਸੁਟ ਦੇਹ ਪਰ ਇੰਦੁਮਤੀ ਨੂੰ ਮੈਂ ਆਪਣੇ ਘਰ ਲਾਮਾ ਘਾਟੀ ਵਿਚ ਲੈ ਜਾਵਾਂਗਾ ਇਸ ਦੇ ਮੂੰਹੋਂ ਬਹੁਤ ਸਾਰੀਆਂ ਗਲਾਂ ਦਾ ਪਤਾ ਲਣਾ ਸੀ।

ਹਰਦੇਈ-ਮੈਂ ਇਸ ਗੱਲ ਨੂੰ ਨਹੀਂ ਪਸੰਦ ਕਰਦਾ।

ਇੰਦੂਮਤੀ ਨੂੰ ਭੀ ਨਾਲ ਹੀ ਖੂਹ ਵਿਚ ਸੁਟ ਦੇਣਾ ਚਾਹੀਦਾ ਹੈ ਇਹੋ ਬਖੇੜੇ ਦੀ ਜੜ੍ਹ ਹੈ।

ਪ੍ਰਭਾਕਰ-(ਸੋਚਕੇ)-ਹੱਛਾ ਇਸ ਨੂੰ ਭੀ ਸੁਟੋ।

ਇਹ ਕਹਿਕੇ ਪ੍ਰਭਾਕਰ ਸਿੰਘ ਨੇ ਜਮਨਾਂ ਨੂੰ ਤੇ ਰਾਮਦਾਸ ਨੇ ਸੁਰਸਤੀ ਨੂੰ ਪਿਠ ਤੇ ਲੱਦ ਲਿਆ ਅਰ ਖੂਹ ਵਲ ਤੁਰ ਪਏ ਜਿਸ ਦਾ ਰਾਮਦਾਸ ਨੇ ਪਤਾ ਦਿਤਾ ਸੀ।

ਇਹ ਖੂਹ ਬੰਗਲੇ ਦੇ ਪਛਮ ਵਲ ਪਹਾੜੀ ਦੇ ਠੂਛ ਉਪਰ ਸੀ, ਇਹ ਖੂਹ ਬੜਾ ਹੀ ਡੂੰਘਾ ਤੇ ਹਨੇਰਾ ਸੀ ਪਰ ਇਸ ਦਾ ਮੂੰਹ ਇਤਨਾ ਛੋਟਾ ਸੀ ਕਿ ਉਥੋਂ ਦੇ ਰਹਿਣ ਵਾਲਿਆਂ ਨੇ ਇਸ ਦਾ ਮੂੰਹ ਇਕ ਛੋਟੀ ਜੇਹੀ ਸਿਲ ਨਾਲ ਬੰਦ ਕੀਤਾ ਹੋਯਾ ਸੀ। ਰਾਮ ਦਾਸ ਨੂੰ ਕਿਸੇ ਤਰਾਂ ਇਸ ਦਾ ਪਤਾ ਲਗ ਚੁਕਾ ਸੀ ਇਸੇ ਲਈ ਨਕਲੀ ਪ੍ਰਭਾਕਰ ਸਿੰਘ ਨੂੰ ਨਾਲ ਲੈਕੇ ਬਹੁਤ ਛੇਤੀ ਉਥੇ ਪਹੁੰਚ ਗਿਆ। ਜਮਨਾਂ ਤੇ ਸੁਰਸਤੀ ਨੂੰ ਧਰਤੀ ਤੇ ਰਖਕੇ ਦੋਹਾਂ ਨੇ ਉਸ ਖੂਹ ਦਾ ਮੂੰਹ ਨੰਗਾ ਕੀਤਾ ਅਰ ਫੇਰ ਜਮਾ ਨੇ ਜਮਨਾਂ ਤੇ ਸੁਰਸਤੀ ਨੂੰ ਝਟ ਪਟ ਉਸ ਦੇ ਅੰਦਰ ਸੁਟ ਦਿਤਾ। ਸ਼ੋਕ! ਸ਼ੋਕ! ਮਹਾਂ ਸ਼ੋਕ!!! ਭੂਤ ਨਾਥ ਨੂੰ ਇਸ ਦਾ ਫਲ ਚੱਖਣਾ ਪਵੇਗਾ, ਇਸ ਗੱਲ ਵੱਲ ਇਸਨੇ ਕੁਛ ਧਿਆਨ ਨਹੀਂ ਕੀਤਾ।

ਦੋਹਾਂ ਵਿਚਾਰੀਆਂ ਨੂੰ ਖੂਹ ਵਿਚ ਸੁਟਕੇ ਭੂਤ ਨਾਥ ਵੇਖਣ ਲੱਗਾ ਕਿ ਹੇਠਾਂ ਡਿਗਣ ਦੀ ਆਵਾਜ਼ ਆਉਂਦੀ ਹੈ ਕਿ ਨਹੀਂ। ਪਰ ਕਿਸੇ ਤਰ ਦੀ ਕੋਈ ਆਵਾਜ਼ ਉਸ

ਕੰਨਾਂ ਵਿਚ ਨ ਪਹੁੰਚੀ ਜਿਸ ਕਰਕੇ ਉਸਨੂੰ ਬੜੀ ਹੈਰਾਨੀ ਹੋਈ।

ਇਨ੍ਹਾਂ ਦੋਹਾਂ ਨੂੰ ਖੂਹ ਵਿਚ ਸੁਟਣ ਦੇ ਪਿਛੋਂ ਰਾਮਦਾਸ ਦੌੜਕੇ ਇੰਦੁਮਤੀ ਨੂੰ ਭੀ ਚੁਕ ਲਿਆਇਆ, ਭੂਤ ਨਾਥ ਨੇ ਉਸਨੂੰ ਭੀ ਖੂਹ ਵਿਚ ਸੁਟ ਦਿਤਾ ਅਰ ਫੇਰ ਪੱਥਰ ਉਪਰ ਰਖਕੇ ਉਸੇ ਤਰਾਂ ਮੂੰਹ ਬੰਦ ਕਰ ਦਿਤਾ, ਜਿਸਤਰਾਂ ਕਿ ਪਹਿਲੇ ਸੀ।

ਇਸ ਕੰਮ ਤੋਂ ਵੇਹਲੇ ਹੋਕੇ ਭੂਤ ਨਾਥ ਨੇ ਰਾਮਦਾਸ ਨੂੰ ਕਿਹਾ ਇਸ ਘਾਟੀ ਦੇ ਵਿਚ ਹੋਰ ਜਿਤਨੀਆਂ ਦਾਸੀਆਂ ਹਨ ਉਨ੍ਹਾਂ ਨੂੰ ਮਾਰਕੇ ਨਿਸਚਿੰਤ ਹੋ ਜਾਣਾ ਚਾਹੀਦਾ ਹੈ, ਕਿਉਂਕਿ ਇਨ੍ਹਾਂ ਵਿਚੋਂ ਜੇ ਇਕ ਭੀ ਬਚ ਰਹੀ ਤਾਂ ਸਾਰਾ ਭਾਂਡਾ ਭੱਜ ਜਾਣ ਦਾ ਡਰ ਲੱਗਾ ਰਹੇਗਾ। ਸੋ ਸਲਾਹ ਹੋਈ ਕਿ ਇਨ੍ਹਾਂ ਵਾਸਤੇ ਕੋਈ ਹੋਰ ਖੂਹ ਲੱਭਣਾ ਚਾਹੀਦਾ ਹੈ, ਕਿਉਂਕਿ ਇਸ ਖੂਹ ਵਿਚ ਜਮਨਾ ਤੇ ਸੁਰਸਤੀ ਨੂੰ ਸੁਟਿਆ ਗਿਆ ਹੈ, ਉਸ ਵਿਚ ਵੜ ਕੇ ਦੇਖਿਆ ਜਾਵੇਗਾ ਕਿ ਪਾਣੀ ਹੈ ਕਿ ਨਹੀਂ ਜਾਂ ਇਸਦੇ ਅੰਦਰ ਦਾ ਕੀ ਹਾਲ ਹੈ।

ਛੇਕੜ ਇਸੇ ਤਰਾਂ ਕੀਤਾ ਇਸ ਖੂਹ ਤੋਂ ਥੋਹੜੀ ਦੂਰ ਪਹਾੜੀ ਦੇ ਉਪਰ ਇਕ ਹੋਰ ਖੂਹ ਸੀ ਜਿਸਦਾ ਮੂੰਹ ਬੜਾ ਚੌੜਾ ਸੀ। ਭੂਤਨਾਥ ਤੇ ਰਾਮਦਾਸ ਦੋਵੇਂ ਜਣੇ ਬੇਹੋਸ਼ ਦਾਸੀਆਂ ਨੂੰ ਬੰਗਲੇ ਵਿਚੋਂ ਚੁਕ ਲਿਆਏ ਅਰ ਇਕ ੨ ਕਰਕੇ ਸਭ ਨੂੰ ਖੂਹ ਵਿਚ ਸੁਟ ਦਿਤਾ। ਆਹ ! ਭੂਤ ਨਾਥ ਦਾ ਕੇਹਾ ਜਿਗਰਾ ਹੈ ਅਰ ਕੇਹਾ ਘ੍ਰਿਣਤ ਕੰਮ ਉਸਨੇ ਕੀਤਾ ਹੈ। ਇਸ ਘਾਟੀ ਵਿਚ ਕੋਈ ਭੀ ਨ ਰਿਹਾ ਜੋ ਇਨ੍ਹਾਂ ਦੋਹਾਂ ਦੀ

ਸਾਰ ਲਵੇ।

ਹੁਣ ਦਿਨ ਚੜ੍ਹ ਚੁਕਾ ਸੀ, ਜਦੋਂ ਸੂਰਜ ਭਗਵਾਨ ਭੀ ਨਿਕਲਕੇ ਆਪਣੀਆਂ ਅੱਖਾਂ ਨਾਲ ਪਾਪੀ ਨੀਚ ਕਰਮ ਭੂਤਨਾਥ ਨੂੰ ਦੇਖ ਰਹੇ ਸਨ।

ਭੂਤਨਾਥ ਤੇ ਰਾਮਦਾਸ ਉਸ ਖੂਹ ਤੇ ਆਏ ਜਿਸ ਵਿਚ ਜਮਨਾ ਸੁਰਸਤੀ ਤੇ ਇੰਦੁਮਤੀ ਨੂੰ ਸੁਟਿਆ ਸੀ। ਭੂਤ ਨਾਥ ਨੇ ਰਾਮਦਾਸ ਨੂੰ ਕਿਹਾ ਕਿ ਤੂੰ ਕਮੰਦ ਫੜਕੇ ਇਸ ਵਿਚ ਉਤਰਕੇ ਵੇਖ ਕਿ ਇਸ ਵਿਚ ਪਾਣੀ ਹੈ ਕਿ ਨਹੀਂ।

ਭੂਤਨਾਥ ਦੀ ਆਗਜ਼ਾ ਅਨੁਸਾਰ ਰਾਮਦਾਸ ਨੇ ਕਮੰਦ ਦਾ ਇਕ ਸਿਰਾ ਇਕ ਪੱਥਰ ਨਾਲ ਚੰਗੀ ਤਰਾਂ ਬੰਨ੍ਹ ਦਿਤਾ ਤੇ ਦੂਸਰਾ ਸਿਰਾ ਫੜਕੇ ਆਪ ਹੇਠਾਂ ਖੂਹ ਵਿਚ ਉਤਰਿਆ, ਹੇਠਾਂ ਜਾਕੇ ਰਾਮਦਾਸ ਨੇ ਆਵਾਜ਼ ਦਿਤੀ ਉਸਤਾਦ ਜੀ! ਇਹ ਖੂਹ ਅਜੇਹਾ ਨਹੀਂ ਕਿ ਇਸ ਵਿਚ ਵੈਰੀਆਂ ਨੂੰ ਸੁਟਿਆ ਜਾਵੇ, ਸਗੋਂ ਇਹ ਤਾਂ ਸੁਰਗ ਤੋਂ ਵਧੀਕ ਸੁਖ ਦੇਣ ਵਾਲਾ ਹੈ। ਇਹ ਲੌ ਕਮੰਦ ਖਿੱਚ ਲਵੋ, ਮੇਰੀ ਇਸਦੇ ਬਾਹਰ ਆਵਣ ਦੀ ਇੱਛਾ ਨਹੀਂ।

ਰਾਮਦਾਸ ਦੀ ਗੱਲ ਸੁਣਕੇ ਭੂਤ ਨਾਥ ਨੂੰ ਬੜਾ ਹੀ ਅਚੰਭਾ ਹੋਇਆ ਉਸਨੇ ਕਮੰਦ ਖਿੱਚਕੇ ਵੇਖੀ ਤਾਂ ਸਚ ਮੁਚ ਢਿੱਲੀ ਸੀ।



## (ਉਨੱਤੀਵਾਂ ਕਾਂਡ)

ਭੂਤਨਾਥ ਨੇ ਕਮੰਦ ਖਿੱਚ ਲਈ ਤੇ ਆਪ ਝਾੜੀ ਮਾਰਕੇ ਖੂਹ ਵਲ ਵੇਖਿਆ ਪਰ ਹਨੇਰੇ ਦੇ ਬਿਨਾਂ ਹੋਰ ਕੁਛ ਨ ਦਿਸਿਆ।

ਰਾਮਦਾਸ ਭੂਤ ਨਾਥ ਦਾ ਬੜਾ ਹੀ ਪਿਆਰਾ ਸ਼ਾਗਿਰਦ ਸੀ, ਨਾਲ ਹੀ ਭੂਤ ਨਾਥ ਨੂੰ ਉਸਤੇ ਭਰੋਸਾ ਭੀ ਬੜਾ ਸੀ। ਇਸਵੇਲੇ ਹਰਦੇਈ ਦੀ ਸੂਰਤ ਵਿਚ ਓਸਨੇ ਜੋ ਕੁਛ ਕੰਮ ਕੀਤਾ ਸੀ ਉਸਤੋਂ ਭੂਤਨਾਥ ਬੜਾ ਹੀ ਪ੍ਰਸੰਨ ਸੀ ਅਰ ਸਮਝਦਾ ਸੀ ਕਿ ਮੇਰਾ ਇਹ ਹੋਣਹਾਰ ਸ਼ਾਗਿਰਦ ਕਿਸੇ ਦਿਨ ਸਚ ਮੁਚ ਮੇਰਾ ਹੀ ਰੂਪ ਹੋ ਜਾਵੇਗਾ। ਕੇਵਲ ਏਹੋ ਹੀ ਨਹੀਂ ਸਗੋਂ ਜਿਸਤਰਾਂ ਭੂਤ ਨਾਥ ਰਾਮਦਾਸ ਨੂੰ ਪੁਤਰਾਂ ਵਾਂਗ ਸਮਝਦਾ ਸੀ ਉਸੇ ਤਰਾਂ ਰਾਮਦਾਸ ਭੀ ਭੂਤ ਨਾਥ ਨੂੰ ਆਪਣੇ ਪਿਤਾ ਦੇ ਤੁਲਜ ਸਮਝਦਾ ਸੀ, ਸੋ ਅਜੇਹੇ ਰਾਮਦਾਸ ਦਾ ਇਸਤਰਾਂ ਖੂਹ ਦੇ ਅੰਦਰ ਜਾਕੇ ਕੋਰਾ ਹੋ ਜਾਣਾ ਕੋਈ ਸਾਧਾਰਨ ਗੱਲ ਨਹੀਂ ਸੀ, ਉਸਨੇ ਸਮਝਿਆ ਕਿ ਪਲਿਆ ਪਲਾਇਆ ਹੋਣਹਾਰ ਸੰਸਾਰ ਵਿਚ ਨਾਉਂ ਉਘਾ ਕਰਨ ਵਾਲਾ ਬਰਾਬਰ ਦਾ ਪੁਤਰ ਹਥੋਂ ਨਿਕਲਦਾ ਜਾ ਰਿਹਾ ਹੈ, ਭੂਤ ਨਾਥ ਅਜੇਹੀ ਸੱਟ ਨਹੀਂ ਸਹਾਰ ਸਕਦਾ ਸੀ। ਉਸਤੋਂ ਇਹ ਨਾਂ ਹੋ ਸਕਿਆਕਿ ਅਜੇਹੀ ਦਸ਼ਾ ਵਿਚ ਰਾਮਦਾਸ ਨੂੰ ਓਥੇ ਹੀ ਛਡਕੇ ਆਪ ਓਥੋਂ ਚਲਾ ਜਾਵੇ।

ਕੁਛ ਚਿਰ ਪਿਛੋਂ ਸੋਚਣ ਵਿਚਾਰਨ ਦੇ ਉਪ੍ਰੰਤ ਆਪ ਭੂਤਨਾਥ ਕਮੰਦ ਫੜਕੇ ਹੇਠਾ ਉਤਰਿਆ। ਭੂਤਨਾਥ ਨੂੰ

ਨਿਸਚਾ ਸੀ ਕਿ ਹੇਠਾਂ ਜਾਂ ਤਾਂ ਪਾਣੀ ਵੇਖਾਂਗੇ ਜਾਂ ਸੁਕੀ ਧਰਤੀ ਤੇ ਜਮਨਾ ਸੁਰਸਤੀ ਤੇ ਇੰਦੁਮਤੀ ਦੀਆਂ ਲੋਥਾਂ ਨਜ਼ਰਆਵਣ ਗੀਆਂ ਅਰ ਨਾਲ ਹੀ ਆਪਣੇ ਪਿਆਰੇ ਸ਼ਾਗਿਰਦ ਰਾਮਦਾਸ ਨੂੰ ਭੀ ਵੇਖਾਂਗੇ, ਪਰ ਓਥੇ ਕੁਛ ਭੀ ਨਹੀਂ ਸੀ। ਨ ਤਾਂ ਓਹ ਖੂਹ ਸੁਕਾ ਸੀ, ਤੇ ਨਾ ਹੀ ਉਸ ਵਿਚ ਪਾਣੀ ਨਜ਼ਰ ਅ ਉਂਦਾ ਸੀ, ਅਰ ਕਲਾ, ਬਿਮਲਾ, ਇੰਦੁਮਤੀ ਅਰ ਰਾਮਦਾਸ ਦੀ ਭੀ ਉਥੇ ਮੁਸ਼ਕ ਤਕ ਨਹੀਂ ਸੀ। ਲੱਕ ਜੇਡਾ ਉੱਚਾ ਤੇ ਗੁਦਗੁਦਾ ਘਾਹ ਉਸ ਥਾਂ ਤੇ ਸੀ, ਜਿਸ ਕਰਕੇ ਭੂਤਨਾਥ ਨੇ ਸਮਝਿਆ ਕਿ ਕੋਈ ਆਦਮੀ ਇਸਤੇ ਡਿਗਕੇ ਜ਼ਖਮੀ ਨਹੀਂ ਹੋ ਸਕਦਾ, ਸੋ ਨਿਸਚਾ ਹੈ ਕਿ ਕਲਾ, ਬਿਮਲਾ ਤੇ ਇੰਦੁਮਤੀ ਮੋਈਆਂ ਨਹੀਂ ਹੋਣਗੀਆਂ, ਪਰੰਤੂ ਬੜਾ ਅਸਚਰਜ ਹੈ ਕਿ ਉਨ੍ਹਾਂ ਵਿਚੋਂ ਕੋਈ ਭੀ ਨਜ਼ਰ ਨਹੀਂ ਆਉਂਦੀ ਤੇ ਨਾਹੀ ਰਾਮਦਾਸ ਦਾ ਕੁਛ ਪਤਾ ਲਗਦਾ ਹੈ।

ਉਸ ਖੂਹ ਵਿਚ ਬੜਾ ਹੀ ਹਨੇਰਾ ਸੀ, ਇਸ ਲਈ ਚੰਗੀ ਤਰਾਂ ਵੇਖਣ ਵਾਸਤੇ ਭੂਤਨਾਥ ਨੇ ਬਟੂਏ ਵਿਚੋਂ ਮੋਮਵੱਟੀ ਕੱਢਕੇ ਜਗਾਈ ਅਰ ਚੰਗੀਤਰਾਂ ਚੌਹੀਂ ਪਾਸੀਂ ਵੇਖਣ ਲਗਾ। ਇਹ ਖੂਹ ਅੰਦਰੋਂ ਬੜਾ ਹੀ ਚੌੜਾ ਸੀ ਤੇ ਇਸ ਦੀਆਂ ਕੰਧਾ ਪੱਥਰ ਦੀਆਂ ਸਨ, ਜਦ ਕੋਈ ਆਦਮੀ ਓਥੇ ਨਜ਼ਰ ਨ ਆਇਆ ਤਾਂ ਭੂਤਨਾਥ ਨੇ ਉਸ ਵਡੇ ਵਡੇ ਘਾਹ ਨੂੰ ਟੋਹਣਾ ਅਰੰਭ ਕੀਤਾ, ਪਰ ਉਸਤੋਂ ਭੀਕੋਈ ਕੰਮ ਨ ਸੌਰਿਆ, ਹਾਂ, ਦੋ ਹੋਰ ਬੜੇ ਅਚੰਭੇ ਦੀਆਂ ਗੱਲਾਂ ਓਥੇ ਨਜ਼ਰ ਆਈਆਂ, ਇਕ ਤਾਂ ਉਸ ਖੂਹ ਦੀਆਂ ਕੰਧਾਂ ਵਿਚੋਂ ਪਾਣੀ ਰਿਸ ਰਿਸ ਕੇ ਚੌਹਾਂ ਪਾਸਿਆਂ ਤੋਂ ਹੇਠਾਂ ਪੈ ਰਿਹਾ ਸੀ, ਜਿਸ ਕਰਕੇ ਓਥੋਂ ਦਾ

ਘਾਹ ਜੋ ਇਕ ਅਨੋਖੀ ਹੀ ਭਾਂਤ ਦਾ ਘਾਹ ਸੀ, ਸਦਾ ਹਰਿਆ ਰਹਿ ਸਕਦਾ ਸੀ। ਦੂਸਰੇ ਦੋ ਛੋਟੇ ੨ ਦਰਵਾਜ਼ੇ ਭੀ ਕੰਧ ਵਿਚ ਨਜ਼ਰ ਆਏ, ਜੋ ਇਕ ਦੂਸਰੇ ਦੇ ਆਹਮੋ ਸਾਹਮਣੇ ਸਨ, ਭੂਤਨਾਥ ਬੜੇ ਹੀ ਅਸਚਰਜ ਨਾਲ ਉਨ੍ਹਾਂ ਬੂਹਿਆਂ ਨੂੰ ਵੇਖਦਾ ਸੀ, ਕਿਉਂਕਿ ਜਦ ਓਹ ਖੂਹ ਵਿਚ ਏਧਰ ਓਧਰ ਫਿਰਦਾ ਸੀ ਤਾਂ ਉਨ੍ਹਾਂ ਬੂਹਿਆਂ ਵਿਚੋਂ ਕਦੇ ਕੋਈ ਦਰਵਾਜ਼ਾ ਬੰਦ ਹੋ ਜਾਂਦਾ ਸੀ, ਤੇ ਕਦੇ ਕੋਈ ਖੁਲ੍ਹ ਜਾਂਦਾ ਸੀ, ਪਰ ਜਦ ਓਹ ਕੁਛ ਚਿਰ ਤਕ ਇਕੋ ਹੀ ਥਾਂ ਖਲੋਤਾ ਰਹੇ ਤਾਂ ਦੋਵੇਂ ਬੂਹੇ ਜਿਸ ਦਸ਼ਾ ਵਿਚ ਹੋਣ ਉਸੇ ਤਰਾਂ ਰਹਿ ਜਾਂਦੇ ਸਨ, ਅਰਥਾਤ ਜੇ ਖੁਲ੍ਹੇ ਹੋਣ ਤਾਂ ਖੁਲ੍ਹੇ ਹੀ ਰਹਿੰਦੇ ਸਨ ਅਰ ਜੇ ਬੰਦ ਹੋਣ ਤਾਂ ਬੰਦ ਹੀ ਰਹਿ ਜਾਂਦੇ ਸਨ, ਸੋ ਭੂਤਨਾਥ ਨੇ ਸਮਝਿਆ ਕਿ ਇਨ੍ਹਾਂ ਦੋਹਾਂ ਬੂਹਿਆਂ ਦੇ ਖੁਲ੍ਹਣ ਤੇ ਬੰਦ ਹੋਣ ਲਈ ਸ਼ਾਇਦ ਕੋਈ ਕਮਾਨੀ ਇਥੋਂ ਦੀ ਧਰਤੀ ਵਿਚ ਲਗੀ ਹੋਈ ਹੈ। ਸੋ ਓਹ ਬਹੁਤ ਚਿਰ ਤਾਂ ਬੂਹਿਆਂ ਦੇ ਖੁਲ੍ਹਣ ਤੇ ਬੰਦ ਹੋਣ ਦਾ ਤਮਾਸ਼ਾ ਓਥੇ ਫਿਰ ਕੇ ਵੇਖਦਾ ਰਿਹਾ।

ਏਤਨੇ ਚਿਰ ਵਿਚ ਹੀ ਗਾਉਣ ਦੀ ਬੜੀ ਸੁਰੀਲੀ ਆਵਾਜ਼ ਭੂਤਨਾਥ ਦੇ ਕੰਨਾਂ ਵਿਚ ਪਈ ਜੋ ਕਿਸੇ ਇਸਤ੍ਰੀ ਦੀ ਆਵਾਜ਼ ਮਲੂਮ ਹੁੰਦੀ ਸੀ, ਅਰ ਇਕ ਬੂਹੇ ਦੇ ਅੰਦਰੋਂ ਆ ਰਹੀ ਸੀ, ਨਾਲ ਹੀ ਜੋੜੀ (ਤਬਲੇ) ਦੀ ਆਵਾਜ਼ ਸੀ ਤੇ ਪੈਰਾਂ ਦੀਆਂ ਪੰਜੇਬਾਂ ਦੀ ਆਵਾਜ਼ ਆਉਂਦੀ ਸੀ, ਜੋ ਸੁਰ ਤਾਲ ਤੋਂ ਖਾਲੀ ਨਹੀਂ ਸੀ। ਕਦੇ ੨ ਤਬਲੇ ਦੀ ਆਵਾਜ਼ ਬੰਦ ਹੋ ਜਾਂਦੀ ਸੀ ਤੇ ਨਿਰੀ ਪੰਜੇਬਾਂ ਦੀ ਆਵਾਜ਼ ਹੀ ਆਉਂਦੀ ਸੀ, ਜਿਸ ਤੋਂ ਜਾਪਦਾ ਸੀ ਕਿ ਓਹ ਇਸਤ੍ਰੀਆਂ (ਜਾਂ ਜੋ ਕੋਈ ਹੋਵੇ) ਪਖਾਵਜ

ਦੀ ਰਾਤ (ਤਾਲ) ਦੇ ਨਾਲ ਕਠੀਆਂ ਹੋਕੇ ਨੱਚ ਰਹੀਆਂ ਹਨ।

ਹੁਣ ਭੂਤਨਾਥ ਤੋਂ ਹੋਰ ਨ ਠਹਿਰਿਆ ਗਿਆ ਓਹ ਹੱਥ ਵਿੱਚ ਮੋਮਵੱਟੀ ਲੈਕੇ ਉਸਬੂਹੇ ਦੇ ਅੰਦਰ ਵੜਗਿਆ ਜਿਸ ਦੇ ਅੰਦਰੋਂ ਗਾਉਣ ਦੀਆਂ ਆਵਾਜ਼ ਆ ਰਹੀ ਸੀ। ਬੂਹੇ ਦੇ ਅੰਦਰ ਪੈਰ ਰਖਦਿਆਂ ਹੀ ਭੂਤਨਾਥ ਨੂੰ ਮਲੂਮ ਹੋਗਿਆ ਕਿ ਓਥੇ ਬੜੀ ਭਾਰੀ ਇਮਾਰਤ ਬਣੀ ਹੋਈ ਸੀ, ਅਚੰਭਾ ਨਹੀਂ ਕਿ ਕੁਛ ਹੋਰ ਅਗੇ ਜਾਣ ਤੇ ਕਮਰੇ ਤੇ ਦਾਲਾਨ ਭੀ ਨਜ਼ਰ ਆਉਣ, ਵਾਸਤਵ ਵਿੱਚ ਗੱਲ ਭੀ ਏਹੋ ਸੀ। ਕੁਛ ਹੋਰ ਅਗੇ ਵਧਦਿਆਂ ਹੀ ਭੂਤਨਾਥ ਨੂੰ ਚਨਣਾ ਨਜ਼ਰ ਆਇਆ, ਉਸ ਨੇ ਵੇਖਿਆ ਕਿ ਇਕ ਬੜੇ ਸੋਹਣੇ ਦਾਲਾਨ ਵਿੱਚ ਚਾਰ ਪੰਜ ਇਸਤ੍ਰੀਆਂ ਹਥਾਂ ਵਿੱਚ ਮਸਾਲ ਜਗਾਈ ਖਲੋਤੀਆਂ ਹਨ ਤੇ ਕਈ ਇਸਤ੍ਰੀਆਂ ਗਾਉਂਦੀਆਂ ਵਜਾਉਂਦੀਆਂ ਤੇ ਨੱਚ ਰਹੀਆਂ ਹਨ. ਭਾਵੇਂ ਭੂਤਨਾਥ ਦਾ ਮਨ ਚਾਹੁੰਦਾ ਸੀ ਕਿ ਅਗੇ ਜਾਕੇ ਇਨ੍ਹਾਂ ਨੂੰ ਵੇਖਾਂ, ਪਰ ਡਰਦਾ ਭੀ ਸੀ ਕਿ ਅਗੇ ਜਾਣ ਤੇ ਕਿਤੇ ਕੋਈ ਵਿਪਤਾ ਮੇਰੇ ਤੇ ਨਾ ਪੈ ਜਾਵੇ।

ਭੂਤਨਾਥ ਨੇ ਮੋਮਵਟੀ ਬੁਝਾਕੇ ਬਟੂਏ ਵਿਚ ਰਖ ਲਈ ਅਰ ਹਥ ਵਿਚ ਖੰਜਰ ਲੈਕੇ ਹੌਲੀ੨ ਅਗੇ ਤੁਰ ਪਿਆ, ਕੀ ਭੂਤਨਾਥ ਵਾਸਤੇ ਇਹ ਕੋਈ ਘੱਟ ਅਸਚਰਜ ਦੀ ਗੱਲ ਹੈ?ਜਦ ਉਸਨੇ ਉਨ੍ਹਾਂ ਇਸਤ੍ਰੀਆਂ ਵਿਚ ਹੀ ਆਪਣੇ ਪਿਆਰੇ ਸ਼ਾਗਿਰਦ ਰਾਮਦਾਸ ਨੂੰ ਨੱਚਦਿਆਂ ਵੇਖਿਆ, ਅਰ ਵੇਖਿਆ ਕਿ ਉਹ ਆਪਣੀ ਧੁਨ ਵਿਚ ਅਜੇਹਾ ਮਸਤ ਹੋ ਰਿਹਾ ਹੈ ਕਿ ਮਾਨੋ ਉਸਨੂੰ ਕਿਸੇ ਗੱਲ ਦੀ ਪ੍ਰਵਾਹ

ਹੀ ਨਹੀਂ ? ਸਭ ਤੋਂ ਵਧੀਕ ਅਸਚਰਜ ਦੀ ਗੱਲ ਤਾਂ ਇਹ ਹੈ ਕਿ ਉਹ ( ਰਾਮਦਾਸ ) ਭੂਤਨਾਥ ਨੂੰ ਦੇਖਕੇ ਬੜਾ ਗੁਸੇ ਹੋਇਆ ਅਰ ਬੜੇ ਹੌੜੇ ਬਚਨ ਆਖਕੇ ਓਸਨੇ ਭੂਤਨਾਥ ਨੂੰ ਓਥੋਂ ਨਿਕਲ ਜਾਣ ਲਈ ਕਿਹਾ।

(ਅਗੇ ਲਈ ਵੇਖੋ ਭਾਗ ਤੀਸਰਾ)



ਗੁਰੂ ਖਾਲਸਾ ਪ੍ਰੈਸ ਅੰਮ੍ਰਤਸਰ ਵਿਚ ਸ੍ਰਦਾਰ ਪ੍ਰੀਤਮ ਸਿੰਘ
ਮੈਨੇਜਰ ਤੇ ਪ੍ਰਿੰਟਰ ਦੇ ਯਤਨ ਨਾਲ ਛਪਿਆ॥

# ਅਸਚਰਜ ਨਾਵਲ

**ਕੁਸਮ ਕੁਮਾਰੀ**—ਜਿਨ੍ਹਾਂ ਸੱਜਨਾਂ ਨੇ ਬਾਬੂ ਦੇਵਕੀ ਨੰਦਨ ਜੀ ਦੀਆਂ ਪੁਸਤਕਾਂ ਪੜ੍ਹੀਆਂ ਹਨ ਓਹ ਇਸ ਗੱਲ ਨੂੰ ਚੰਗੀ ਤਰਾਂ ਜਾਣੂ ਹਨ ਕਿ ਚਤਰਾਈ ਨੂੰ ਕੂੰਜ ਵਿੱਚ ਕਿਸਤ੍ਰਾਂ ਭਰਕੇ ਵਿਖਾ ਦਿੱਤਾ ਹੈ, ਮਾਨੋਂ ਸਮੁੰਦਰ ਨੂੰ ਕੂੰਜੇ ਵਿੱਚ ਪਾ ਦਿੱਤਾ ਹੈ, ਇਸ ਵਿਚ ਅਨੇਕਾਂ ਵਾਰਦਾਤਾਂ ਤੇ ਚੰਚਲ ਲੋਕਾਂ ਤੋਂ ਬਚਣ ਦੇ ਅਨੇਕਾਂ ਅਜੀਬ ਢੰਗ ਲਿਖੇ ਹਨ,ਇਸ ਵਿੱਚ ਜੋ ਕੁਝ ਲਿਖਯਾ ਹੈ ਐਸੀ ਪਿਆਰੀ ਬੋਲੀ ਵਿੱਚ ਲਿਖਿਆ ਹੈ ਕਿ ਛੱਡਣ ਨੂੰ ਜੀ ਨਹੀਂ ਕਰਦਾ। ਭੇਟਾ ਚਾਰ ਭਾਗ ੧॥)

**ਕੁਸਮਲਤਾ**—ਚੰਦ੍ਰਕਾਂਤਾ ਦੀ ਛੋਟੀ ਭੈਣ, ਇਕ ਅਜੀਬ ਨਾਵਲ ਚੰਦ੍ਰਕਾਂਤਾ ਜਿਹਾ ਸਵਾਦੀ ਹੈ ਤੇ ਪੜ੍ਹਨ ਵਾਲੇ ਵਾਹ ੨ ਕਰ ਉਠਦੇ ਹਨ, ਪੁਸਤਕ ਬੜਾ ਸੁੰਦਰ ਹੈ, ਅਜੇਹੇ ੨ ਗੁਪਤ ਤੇ ਅੱਯਾਰੀ ਦੇ ਹਾਲ ਲਿਖੇ ਹਨ ਕਿ ਪੜ੍ਹਨ ਤੋਂ ਬਿਨਾਂ ਅੰਦਾਜ਼ਾ ਲਾਉਣਾ ਕਠਨ ਹੈ। ਭੇਟਾ ਚਾਰ ਭਾਗ ੨) ਫੀ ਭਾਗ ॥)

**ਨਰਿੰਦਰ ਮੋਹਨੀ**—ਇਸ ਪੁਸਤਕ ਦੇ ਦੋ ਹਿੱਸੇ ਹਨ, ਸਿੱਖਯਾ ਪੂਰਤੀ ਸੁਆਦਲੀ ਨਾਵਲ ਹੈ, ਭੇਟਾ ਦੋ ਭਾਗ ੧)

**ਚਾਲਾਕ ਬੰਗਾਲੀ**—ਖੁਫੀਆ ਪੁਲਸਦੇ ਸਾਰੇ ਭੇਦ ਕੱਢਣ ਵਾਲਾ ਬੜਾ ਹੀ ਅਜੀਬ ਨਾਵਲ ਹੈ। ਭੇਟਾ ੧)

**ਸੁਰਗੀ ਜੀਵਨ**—ਵਾਹਿਗੁਰੂ ਕਿਥੇ ਹੈ ? ਅਸੀਂ ਕਿਥੇ ਹਾਂ ? ਮਰਕੇ ਕਿਥੇ ਜਾਈਦਾ ਹੈ ? ਵਾਹਿਗੁਰੂ ਕਿਨ੍ਹਾਂ ਕਾਰਨਾਂ ਕਰਕੇ ਮਿਲਦਾ ਹੈ ? ਉਸਦੇ ਮਿਲਨ ਲਈ ਅਤਯੰਤ ਹੀ ਸੌਖਾ ਢੰਗ ਦਸਿਆ ਗਿਆ ਹੈ। ਭੇਟਾ ੧) ਮੋਖ਼ਸ਼ ਮਾਰਗ ੧)

# ਸੋਹਣੇ ਬਣ ਜਾਓ !

ਖੂਬ ਸੂਰਤੀ ਵੀ ਆਦਮੀ ਦੀ ਜਾਨ ਹੈ ਜਦ ਤਕ ਸੁੰਦ੍ਰਤਾ ਨਾ ਹੋਵੇ ਦੁਨੀਆਂ ਵਿਚ ਜੀਉਣ ਦਾ ਹੱਜ ਨਹੀਂ, ਥਲੇ ਲਿਖੀਆਂ ਚੀਜ਼ਾਂ ਆਪ ਵੀ ਵਰਤੋ ਤੇ ਆਪਣੇ ਦੋਸਤਾਂ ਨੂੰ ਤੋਹਫਾ ਦਿਓ।

ਕੇਸ਼ ਸ਼ਿੰਗਾਰ ਸਾਬਨ-ਇਸ ਸਾਬਨ ਨਾਲ ਮੂੰਹ ਦੇ ਕਿਲ ਦਾਗ,ਛਾਈਆਂ ਆਦਿਕ ਦੂਰ ਹੋਕੇ ਚੇਹਰਾ ਕੁੰਦਨ ਵਾਂਗ ਸਾਫ ਚਮਕ ਆਉਂਦਾ ਹੈ, ਮੁਲ ਇਕ ਬਕਸ ਤਿੰਨ ਚੱਕੀ ੧)

ਪੌਡਰ—ਮੂੰਹ ਅਤੇ ਗਲ੍ਹਾਂ ਉਤੇ ਮਲਣ ਲਈ ਇਹ ਪੌਡਰ ਅਜੀਬ ਚੀਜ਼ ਹੈ ਇਕ ਡਬੀ ॥) ਵੱਡੀ ॥।)

ਬਾਗ ਬਹਾਰ—ਅਤਰ ਦੀ ਵਧੀਆ ਵੱਡੀ ਸ਼ੀਸ਼ੀ ਜਿਸ ਦੀ ਖੁਸ਼ਬੂ ਭਿੰਨੀ ੨ ਅਤੇ ਬਹੁਤ ਚਿਰ ਕੇਮ ਰਹਿੰਦੀ ਹੈ ਵਡਾ ਫਾਇਦਾ ਇਹ ਕਿ ਦਾਗ ਨਹੀਂ ਲਗਦਾ ਮੁਲ ੨), ਮਲਾਈ ਕਰੀਮ ਹਥਾਂ ਦਾ ਫੁਟਣਾ ਮੂੰਹ ਦਾ ਕਾਲਾ ਹੋ ਜਾਣਾ ਅਥਵਾ ਸਰੀਰ ਵਿਚ ਖੌਰਾ ਪੈਣ ਆ ਜਾਣਾ ਇਸਦੇ ਵਰਤਨ ਨਾਲ ਦੂਰ ਹੋਕੇ ਮਖਨ ਵਾਂਗ ਮੁਲੈਮ ਹੋ ਜਾਂਦਾ ਹੈ ਮੁਲਫੀਸ਼ੀਸ਼ੀ ੧)

ਮਿਲਨ ਦਾ ਪਤਾ:-

## ਭਾਈ ਪ੍ਰਤਾਪ ਸਿੰਘ ਸੁੰਦ੍ਰ ਸਿੰਘ

ਪੁਸਤਕਾਂ ਵਾਲੇ ਅੰਮ੍ਰਿਤਸਰ

# ਪੁਲੀਟੀਕਲ ਨਾਵਲ

ਨਾਭੇ ਪਤੀ ਦਾ ਰਾਜ ਤਿਆਗ ਦਾ ਕੱਚਾ ਚਿਠਾ ਯਾ ਤਵਾ-ਰੀਖ ਨਾਭਾ ਜਿਲਦ ਸਮੇਤ ੧), ਸ਼ਹੀਦੀ ਤਲਵਾਰ—ਅਰਥਾਤ ਖਾਲਸੇ ਦਾ ਜਨਮ ਮੁਕੰਮਲ ਰੈਹਤਨਾਮੇ ਸਮੇਤ ਅੰਮ੍ਰਿਤ ਦੀ ਵਿਧੀ ਸਾਰਾ ਪ੍ਰਸੰਗ ॥, ਸਿਖ ਰਾਜ ਦੀ ਮੁਕੰਮਲ ਤਵਾਰੀਖ ਸਫੇ ੪੨੦ ਮੁਲ ੧॥), ਜੀਵਨ ਬਾਬਾ ਫੂਲਾ ਸਿੰਘ ਅਕਾਲੀ ਮੁਲ ੧), ਜ਼ੁਲਮੀ ਕਥਾ ਬਾਬਾ ਗੁਰਦਿਤ ਸਿੰਘ ਦਾ ਸਾਰਾ ਹਾਲ ੧।), ਸੌ ਸਾਖੀ ਅਸਲੀ ਵਡੀ ਮੁਕੰਮਲ ੧।), ਅਕਾਲੀ ਦਰਸ਼ਨ—ਸਿਖ ਲੀਡਰਾਂ ਦੇ ਜੀਵਨ ਬ੍ਰਿਤਾਂਤ ਤਸਵੀਰਾਂ ਸਣੇ॥।) ਰਣਜੀਤ ਦੁਲਾਰੇ ਪੋਲੀਟੀਕਲ ਕਵਿਤਾ । = ), ਬੀਰ ਦੇ ਤੀਰ ਪੋਲੀਟੀਕਲ ਕਵਿਤਾ । = ), ਸ਼ਹੀਦੀ ਨਜ਼ਾਰੇ ਸ਼ਹੀਦਬਿਲਾਸ । – ), ਸ਼ਹੀਦੀ ਸੁਨਿਹ ਚੰਗੇ ੨ ਕਵੀਆਂ ਦੀਆਂ ਕਵਿਤਾ ≡ ) ਜੀਵਨ ਮ੍ਰ: ਦਲੀਪ ਸਿੰਘ ਸ਼ਹੀਦ ਨਨਕਾਣਾ ਸਾਹਿਬ ਮੁਲ॥) ਪ੍ਰੇਮ ਕੌਰ ਸੁਲੱਖੀ ਮਾਤਾ ॥, ਕ੍ਰਿਪਾਲ ਕੌਰ ਕਾਲਾ ਦੇਗੀ ਦੀ ਲੂਟ । = ) ਬਿਜਲਾ ਸਿੰਘ ॥) ਸੁਸ਼ੀਲ ਕੌਰ ।, ਰਾਜਰਾਣੀ ।) ਭੂਤ ਨਾਥ ॥ ੫੭ ਦਾ ਗਦਰ ਡਾਕੂ ਮੈਕੇਅਰ ੧॥), ਚਾਲਾਕ ਚੋਰ ੧), ਚਾਲਾਕ ਜਾਪਾਨੀ ੧॥)

ਮੰਗੌਣ ਦਾ ਪਤਾ—

## ਭਾਈ ਪ੍ਰਤਾਪਸਿੰਘ ਸੁੰਦਰ ਸਿੰਘ

ਪੁਸਤਕਾਂ ਛਾਪਨ ਤੇ ਵੇਚਨ ਵਾਲੇ

ਬਜ਼ਾਰ ਮਾਈ ਸੇਵਾਂ ਅੰਮ੍ਰਿਤਸਰ

# ਪੰਥ ਪ੍ਰਕਾਸ਼

ਕ੍ਰਿਤ ਸ੍ਰੀ ਮਾਨ ਗਜਾਨੀ ੁ ਰਜਾਨ ਸਿੰਘ ਜੀ

ਕਰਤਾ—ਤਵਾਰੀਖ ਗੁਰੂ ਖਾਲਸਾ, ਸ਼ਮਸ਼ੇਰ ਖ਼ਾਲਸਾ ਆਦਿ

ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਤੋਂ ਲੈਕੇ ਦਸਾਂ ਸਤਿਗੁਰਾਂ ਦੇ ਜਨਮ ਤੱਕ ਜੋਤੀ ਜੋਤ ਸਮਾਉਣ ਦੇ ਪੂਰੇ ੨ ਵੇਰਵੇ ਨਾਲ ਪ੍ਰਸੰਗ ਤੇ ਗੁਰਦਾਸ ਪੁਰ ਦਾ ਜੁੱਧ, ਸਿੰਘਾਂ ਤੇ ਤੁਰਕਾਂ ਦੇ ਜੁੱਧ ਤੇ ਫੇਰ ਸੁਲ੍ਹਾ, ਭਾਈ ਤਾਰਾ ਸਿੰਘ ਜੀ ਦਾ ਵਿਲਵਾਂ ਵਿੱਚ ਜੁੱਧ, ਖਾਨ ਬਹਾਦਰ ਤੇ ਬਾਦਸ਼ਾਹੀ ਦਬਾਓ, ਸਿੰਘਾਂ ਨੇ ਖਜ਼ਾਨੇ ਲੁੱਟਣ ਤੇ ਦੇਸ਼ ਦਾ ਮੰਦਾ ਹਾਲ, ਛੰਭ ਕਾਹਨੂਵਾਨ, ਭਰਥਪੁਰ, ਭੀਲੋਵਾਲ ਦੇ ਕੁਲ ਜੰਗ, ਸਿੰਘਾਂ ਦੀ ਈਨ ਮੰਨਕੇ ਬਾਦਸ਼ਾਹ ਨੂੰ ਦਿੱਲੀ ਅਰਜੀ ਭੇਜਣੀ ਤੇ ਬਾਦਸ਼ਾਹ ਨੇ ਸਿੰਘਾਂ ਦੀ ਨਕਲ ਵੇਖਣੀ, ਭਾਈ ਮਨੀ ਸਿੰਘ ਜੀ ਦੇ ਜੀਵਨ ਤੋਂ ਲੈ ਕੇ ਸ਼ਹੀਦੀ ਤੱਕ ਪ੍ਰਸੰਗ, ਸਿੰਘਾਂ ਦਾ ਪੰਜਾਬ ਛਡ ਜਾਣਾ, ਭਾਈ ਬੋਤਾ ਸਿੰਘ ਜੀ ਦੀ ਸ਼ਹੀਦੀ, ਮਲਵਈਆਂ ਨੇ ਤੁਰਕਾਂ ਨੂੰ ਲੁੱਟਣਾ, ਮੱਸੇ ਰੰਘੜ ਦੀ ਮੌਤ, ਮਰਹੱਟਿਆਂ ਨੇ ਪੰਜਾਬ ਵਿੱਚ ਔਣਾ, ਤੈਮੂਰ ਸ਼ਾਹ ਦੋ ਤਿੰਨ ਵੇਰ ਆਯਾ ਤੇ ਸਿੰਘਾਂ ਨੇ ਮਾਰਕੇ ਮੋੜ ਦਿੱਤਾ, ਦਿੱਲੀ ਲੁੱਟਣੀ, ਸਿੰਘਾਂ ਨੇ ਦਿੱਲੀ ਗੁਰਦਵਾਰੇ ਦੀ ਸੇਵਾ ਕਰਨੀ ਤੇ ਓਹਨਾਂ ਨੂੰ ਮੁੜ ਬਨਾਉਣਾ, ਸਿੰਘਾਂ ਤੇ ਤੁਰਕਾਂ ਕਮਾਦ ਲੁੱਟਣੇ ਤੇ ਸਿੰਘਾਂ ਲੁੱਟ ਵਿਚ ਜਿੱਤ ਜਾਣਾ, ਬਾਰਾਂ ਮਿਸਲਾਂ ਦੇ ਪੂਰੇ ੨ ਵੇਰਵੇ ਨਾਲ ਹਾਲ ਹਨ। ਭੇਟਾ ੬)ਨਵਾ ਨਾਵਲ ਸ਼ਾਹੀ ਮਦਾਰੀ ੧)

ਪਤਾ—ਭਾਈ ਚਤਰ ਸਿੰਘ ਜੀਵਨ ਸਿੰਘ ਪੁਸਤਕਾਂ ਵਾਲੇ,

ਬਜ਼ਾਰ ਮਾਈ ਸੇਵਾਂ, ਸ੍ਰੀ ਅੰਮ੍ਰਿਤਸਰ ਜੀ